


੧ੴ ਵਾਹਿਗੁਰੂ ਜੀ ਕੀ ਫਤਹਿ॥

# ਕਵੀਸ਼ਰੀ ਨਜ਼ਮਾਂ

ਲੇਖਕ:

ਕਵੀਸ਼ਰ ਦਲਬੀਰ ਸਿੰਘ ਗਿੱਲ ਯੂ.ਕੇ.



ਪ੍ਰਕਾਸ਼ਕ :-

ਭਾ. ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ। (ਇੰਡੀਆ)

# ਤਤਕਰਾ





# ਬੰਦਨਾ

1. ਹੱਥ ਬੰਨ੍ਹ ਸ਼ਾਇਰੀ ਅਰਜ਼ੋਈ ਕਰਦੇ,
ਸੇਵਕ ਹਾਂ ਪਾਤਸਾਹ ਜੀ ਤੇਰੇ ਦਰ ਦੇ,
ਜਾਣ ਲੈਣਾ ਦਿਲ ਦੀ ਅਵਾਜ਼ ਪਾਤਸ਼ਾਹ!
ਰੱਖਣੀ ਨਿਮਾਣਿਆਂ ਦੀ ਲਾਜ ਪਾਤਸ਼ਾਹ!

2. ਤੁਸਾਂ ਬਿਨਾਂ ਹੋਰ ਨਹੀਂ ਸਹਾਰਾ ਦਿਸਦਾ,
ਆਸਰਾ ਤਕਾਵਾਂ ਹੋਰ ਦਾਤਾ ਕਿਸਦਾ,
ਤੁਸਾਂ ਹੀ ਸਵਾਰਨੇ ਨੇ ਕਾਜ ਪਾਤਸ਼ਾਹ!
ਰੱਖਣੀ ਨਿਮਾਣਿਆਂ ਦੀ......

3. ਝੋਲੀ ਅੱਡ ਤੁਸਾਂ ਦੇ ਦੀਵਾਰ ਹਾਂ ਖੜੇ,
ਤੁਸਾਂ ਦਿੱਤੇ ਤਾਰ ਪਾਪੀ ਪਾਤਸ਼ਾਹ ਬੜੇ,
ਝੋਲੀ ਪੌਣੀ ਰਹਿਮਤ ਖਰਾਜ ਪਾਤਸ਼ਾਹ!
ਰੱਖਣੀ ਨਿਮਾਣਿਆਂ ਦੀ......

4. ਆਇਆ ਹਾਂ ਦਵਾਰੇ ਤੁਹਾਡੇ ਲੈ ਕੇ ਸ਼ਰਧਾ,
ਫੁੱਲ ਜੋ ਪ੍ਰੇਮ ਵਾਲੇ ਭੇਟਾ ਕਰਦਾ,
ਮੈਂ ਨਾ ਜਾਣਾ ਰਸਮੋ-ਰਿਵਾਜ਼ ਪਾਤਸ਼ਾਹ!
ਰੱਖਣੀ ਨਿਮਾਣਿਆਂ ਦੀ.......

5. ਮੇਰਾ ਦਿਲ ਤੁਸਾਂ ਦੀ ਗੁਜਾਰੇ ਆਰਤੀ,
ਤਾਰ ਦਿਓ ਸੁਲੱਖਣੀ ਜਿਵੇਂ ਸੀ ਤਾਰਦੀ,
ਓਵੇਂ ਹੀ ਅਸਾਂ ਨੂੰ ਤਾਰੋ ਆਜ ਪਾਤਸ਼ਾਹ!
ਰੱਖਣੀ ਨਿਮਾਣਿਆਂ ਦੀ.....

6. ਮੈਂ ਹਾਂ ਦਾਤਾ ਨਿਰਾ ਔਗੁਣਾਂ ਦਾ ਭਰਿਆ,
ਪਾਕ ਹੋਜੂ ਮੇਹਰ ਦਾ ਜਾਂ ਹੱਥ ਧਰਿਆ,
ਰੱਖੇਂ ਤੂੰ ਨਿਮਾਣੇ ਸਿਰ ਤਾਜ ਪਾਤਸ਼ਾਹ!
ਰੱਖਣੀ ਨਿਮਾਣਿਆਂ ਦੀ.....

7. ਨਿਸਚਾ ਹੈ ਏਹੋ 'ਦਲਬੀਰੇ ਗਿੱਲ' ਦਾ,
ਸ਼ਰਧਾ ਬਗੈਰ ਕੁਝ ਵੀ ਨਹੀਂ ਮਿਲਦਾ,
ਰਖੇ ਦਲਵਿੰਦਰ ਵੀ ਨਾਜ ਪਾਤਸ਼ਾਹ!
ਰਖਣੀ ਨਮਾਣਿਆਂ ਦੀ ਲਾਜ ਪਾਤਸ਼ਾਹ!



# ਗੁਰਬਾਣੀ

1. ਗੁਰਬਾਣੀ ਹਰਦਮ ਕਹਿੰਦੀ ਐ,
ਤੈਨੂੰ ਸਮਝ ਜ਼ਰਾ ਨਾ ਪਇੰਦੀ ਐ,
ਤੇਰੀ ਮੱਤ ਤੇ ਪੜਦਾ ਪਾ ਬੈਠੀ ਇਸ ਮਾਇਆ ਦੀ ਝਲਕਾਰ।
ਮਨਾਂ ਓਏ ਤੈਨੂੰ ਸਮਝ ਨਹੀਂ, ਤੈਨੂੰ ਵਿਸਰ ਗਿਆ ਕਰਤਾਰ।
ਮਨਾਂ ਓਏ ਤੈਨੂੰ ਸਮਝ ਨਹੀਂ।

2. ਜ਼ਰ ਜ਼ਮੀਨਾਂ ਸੋਨੇ ਚਾਂਦੀ ਦੀ ਤੈਂ ਪਾ ਲਈ ਹੱਟੀ,
ਨੇਕੀ ਧਰਮ ਸਚਾਈ ਵਾਲੀ ਨਾ ਕੋਈ ਖੱਟੀ ਖੱਟੀ,
ਸਿਮਰਨ ਭਜਨ ਬਿਨਾਂ ਇਹ ਬਾਕੀ ਝੂਠੇ ਹੋਰ ਵਪਾਰ।
ਮਨਾਂ ਓਏ ਤੈਨੂੰ.........

3. ਚਾਲੀ ਗੰਜ ਕਾਰੂ ਨੇ ਜੋੜੇ ਨਾਲ ਨਹੀਂ ਕੁਝ ਲੈ ਗਿਆ,
ਖਾਲੀ ਹੱਥੀ ਤੁਰ ਗਿਆ ਏਥੋਂ ਸਭ ਕੁਝ ਏਥੇ ਰਹਿ ਗਿਆ,
ਧੀਆਂ ਪੁੱਤਰ ਭੈਣ ਭਰਾ ਸਭ ਮਤਲਬ ਦਾ ਸੰਸਾਰ।
ਮਨਾਂ ਓਏ ਤੈਨੂੰ.........

4. ਸੇਵਾ ਸਿਮਰਨ ਨਾਮ ਦੇ ਬਾਝੋ ਨਾਲ ਨਹੀਂ ਕੁਝ ਜਾਵੇ,
ਤੈਸਾ ਹੀ ਫਲ ਮਿਲਦਾ ਬੰਦਾ ਜੈਸੇ ਕਰਮ ਕਮਾਵੇ,
ਇਸ ਦੁਨੀਆ ਤੋਂ ਕਈ 'ਦਲਬੀਰੇ' ਤੁਰ ਗਏ ਬਾਜ਼ੀ ਹਾਰ।
ਮਨਾਂ ਓਏ ਤੈਨੂੰ ਸਮਝ ਨਹੀਂ, ਤੈਨੂੰ ਵਿਸਰ ਗਿਆ ਕਰਤਾਰ।
ਮਨਾਂ ਓਏ ਤੈਨੂੰ ਸਮਝ ਨਹੀਂ।

# ਕੋਰੜਾ

1. ਸਾਧੂਆਂ ਦੀ ਗੱਲ ਕੀ ਸਣਾਈਏ ਸੰਗਤੇ !
ਸਾਧੂਆਂ ਤੋਂ ਵਾਰੇ ਵਾਰੇ ਜਾਈਏ ਸੰਗਤੇ!
ਰੱਬ ਜਿਹਾ ਸਾਧੂਆਂ ਦਾ ਦਰਬਾਰ ਜੀ।
ਸਾਧੂਆਂ ਦੀ ਮਹਿਮਾ ਅਪਰ ਅਪਾਰ ਜੀ।

2. ਸੰਤ ਪੁੱਤਰ ਰੱਬ ਦੇ ਪਿਆਰੇ ਨੇ।
ਸੰਤਾਂ ਬਿਨਾਂ ਨਾਹੀਂ ਰੱਬ ਦੇ ਗੁਜ਼ਾਰੇ ਨੇ।
ਸੰਤਾਂ ਤੇ ਖੁਸ਼ ਹੁੰਦਾ ਨਿਰੰਕਾਰ ਜੀ।
ਸਾਧੂਆਂ ਦੀ ਮਹਿਮਾ........

3. ਬੜੀ ਸੋਚ ਸੋਚ ਮੂਹੋਂ ਗੱਲ ਕਢਦੇ।
ਸਾਧੂ ਕਦੇ ਪੋਲਾ ਨਹੀਂ ਬਚਨ ਛਡਦੇ।
ਸਾਧੂਆਂ ਦੀ ਮੋੜਦਾ ਨਹੀਂ ਕਰਤਾਰ ਜੀ।
ਸਾਧੂਆਂ ਦੀ ਮਹਿਮਾ........

4. ਸੁਕੀਆਂ ਵੇਲਾਂ ਨੂੰ ਸਾਧੂ ਫਲ ਲੌਂਦੇ ਨੇ।
ਪੁੱਤਰਾਂ ਦੇ ਦੀਵੇ ਘਰਾਂ 'ਚ ਜਗੌਂਦੇ ਨੇ।
ਡੁੱਬਦੇ ਹੋਇਆਂ ਨੂੰ ਸਾਧੂ ਦੇਂਦੇ ਤਾਰ ਜੀ।
ਸਾਧੂਆਂ ਦੀ ਮਹਿਮਾ........

5. ਰਸਤਾ ਵਖੋਂਦੇ ਭੁਲੀ ਹੋਣੀ ਲੁਕਾਈ ਨੂੰ।
ਰੱਬ ਨਾਲ ਜੋੜਦੇ ਨੇ ਮਾਈ ਭਾਈ ਨੂੰ।
ਤਪਦੇ ਦਿਲਾਂ ਦੇ ਤਾਈਂ ਦੇਂਦੇ ਠਾਰ ਜੀ।
ਸਾਧੂਆਂ ਦੀ ਮਹਿਮਾ........

6. ਨੀਵਾਂ ਹੋ ਜੋ ਸਾਧੂਆਂ ਦੀ ਸ਼ਰਨ ਔਂਦਾ ਹੈ।
ਉਹੋ ਮੂਹੋਂ ਮੰਗੀਆਂ ਮੁਰਾਦਾਂ ਪੌਂਦਾ ਹੈ।
ਸਾਧੂਆਂ ਨੂੰ ਕਦੇ ਭੌਂਦਾ ਨਹੀਂ ਹੰਕਾਰ ਜੀ।
ਸਾਧੂਆਂ ਦੀ ਮਹਿਮਾ........

7. ਦੁਨੀਆ ਦਾ ਭਲਾ ਸਾਧੂਆਂ ਨੇ ਲੋੜਿਆ।
(ਪਰ) ਸਾਧੂਆਂ ਦਾ ਕਿਹਾ ਰੱਬ ਵੀ ਨਹੀਂ ਮੋੜਿਆ।
ਮਿਲਦੇ ਪਦਾਰਥ ਇਹਨਾਂ ਤੋਂ ਚਾਰ ਜੀ।
ਸਾਧੂਆਂ ਦੀ ਮਹਿਮਾ........

8. ਹਰ ਕੋਈ ਨਹੀਂ ਸੰਤਾਂ ਦੀ ਰਮਜ਼ ਜਾਣਦਾ।
ਹਰ ਕੋਈ ਨਹੀਂ ਸਾਧੂ ਦਾ ਪਿਆਰ ਮਾਣਦਾ।
ਵੱਡੇ ਭਾਗਾਂ ਵਾਲੇ ਸੰਤਾਂ ਦੇ ਯਾਰ ਜੀ।
ਸਾਧੂਆਂ ਦੀ ਮਹਿਮਾ........

9. ਸਾਧੂਆਂ ਤੇ ਰੱਬ 'ਚ ਨਾ ਭੇਦ ਜਾਣੀਏ।
ਸਾਧੂਆਂ ਨੂੰ ਰੱਬ ਦਾ ਸਰੂਪ ਜਾਣੀਏ।
ਕਹਿਦਾ 'ਦਲਬੀਰ ਗਿੱਲ' ਵਾਰ ਵਾਰ ਜੀ।
ਸਾਧੂਆਂ ਦੀ ਮਹਿਮਾ ਅਪਰ ਅਪਾਰ ਜੀ।

ਪੰਜਾਬ ਦੀ ਧਰਤੀ ਦੇਸ਼ ਮਾਲਵਾ ਖੁਲ੍ਹੀਆਂ ਜ਼ਮੀਨਾ, ਵੱਡੀਆਂ ਹਵੇਲੀਆਂ,

ਉੱਚੀਆ ਅਟਾਰੀਆਂ, ਖੁਲ੍ਹੇ ਦਰਵਾਜ਼ੇ, ਵੱਡੀਆਂ ਡਿਉੜੀਆਂ, ਸ਼ਰਧਾਵਾਨ ਖੁਲ੍ਹਿਆਂ ਦਿਲਾਂ ਦੇ ਮਾਲਕ ਯਾਰਾਂ ਦੇ ਯਾਰ ਸੱਥਾਂ 'ਚ ਬੈਠਣ ਦੇ ਸ਼ੁਕੀਨ, ਚੌੜੀਆਂ ਛਾਤੀਆਂ, ਲੰਮੇ ਕੱਦ ਮੋਟੇ ਪੱਟ ਦੁੱਧ ਮੱਖਣਾਂ ਦੇ ਪੱਲੇ, ਛਨਿਆਂ ਨਾਲ ਘਿਉ ਪੀਣ ਵਾਲੇ, ਬਿਨਾਂ ਗਿਣਿਆਂ ਡੰਡ-ਬੈਠਕਾਂ ਮਾਰਨ ਵਾਲੇ, ਅਣਖ ਤੇ ਗੈਰਤ ਦੇ ਪੁਤਲੇ, ਹੱਥਾਂ ਦੇ ਸਖੀ ਦੰਗਲਾਂ ਵਿਚ ਕੁਸਤੀਆਂ ਤੇ ਕਬੱਡੀ ਦੇ ਚਾਹਵਾਨ, ਵਜਦੇ ਢੋਲ ਦੇ ਡੱਗੇ ਤੇ ਮੋਰਾਂ ਵਾਂਗ ਪੈਲਾਂ ਪਾਉਂਦੇ, ਹੱਸ-ਹੱਸ ਕਰਦੇ ਚੇਹਰੇ ਗਲਾਂ ਵਿਚ ਕੈਂਠੇ, ਛਮਲੇ ਵਾਲੀਆਂ ਪੱਗਾਂ, ਤਿਲੇਦਾਰ ਜੁਤੀਆਂ। ਮੇਲਿਆਂ ਦੀ ਉਡੀਕ ਕਰਦੇ, ਢਾਡੀਆਂ ਕਵੀਸ਼ਰਾਂ ਦੀਆਂ ਉੱਚੀਆਂ ਟਾਹਰਾਂ ਦੇ ਚਾਹਵਾਨ, ਘਰਾਂ ਵਿਚ ਮੱਝਾਂ ਦੀਆਂ ਡਾਰਾਂ, ਬਲਦਾਂ ਦੀਆਂ ਜੋੜੀਆਂ ਛਬਵੀਆਂ ਕਢਾਈਦਾਰ ਝੁੱਲਾਂ, ਸਿੰਗਾਂ ਤੇ ਝਮਕਦੀਆਂ ਪਿੱਤਲ ਦੀਆਂ ਟੋਪੀਆਂ, ਗਲਾਂ ਵਿਚ ਹਮੇਲਾਂ ਛਣਕਦੇ ਘੁੰਗਰੂ ਊਠਾਂ ਤੇ ਘੋੜੀਆਂ ਦੇ ਸ਼ਾਹੀ ਅਸਵਾਰ, ਹਲਟਾਂ, ਗੱਡੀਆਂ, ਕੁੱਤਿਆਂ ਦੀਆਂ ਦੌੜਾਂ ਦੇ ਇੱਛਾਵਾਨ।

ਦੂਸਰੇ ਪਾਸੇ ਸਾਉ ਦਿਲਾਂ ਦੀਆਂ ਸਵਾਣੀਆਂ, ਉੱਚੀਆਂ ਤੇ ਲੰਮੀਆਂ, ਮਰਦਾਂ ਤੋਂ ਵੱਧ ਕੰਮ ਕਰਨ ਵਾਲੀਆਂ, ਗੂੰਜਦੇ ਚਰਖੇ, ਘਮ-ਘਮ ਕਰਦੀਆਂ ਮਧਾਣੀਆਂ, ਨਾ ਠੰਡ, ਨਾ ਗਰਮੀ, ਨਾ ਅਕੇਵਾਂ, ਨਾ ਥਕੇਵਾਂ ਪਿਪਲੀ ਪੀਘਾਂ ਪੌਂਦੀਆਂ, ਅਸਮਾਨ ਨੂੰ ਛੋਂਹਦੀਆਂ, ਤੀਆਂ ਵਿਚ ਇਕ ਦੂਜੀ ਨਾਲ ਜਿੰਦ ਲਾ-ਲਾ ਨੱਚਣ, ਸ਼ਾਮ ਦਾ ਸੂਰਜ ਥਕ ਕੇ ਛੁਪ ਜਾਂਦਾ, ਕਦੇ ਸਮਾਂ ਸੀ ਪੰਜਾਬ ਦੇ ਹਰ ਗੱਭਰੂ ਤੇ ਮੁਟਿਆਰ ਨੂੰ ਆਪਣੀ ਜੁਆਨੀ ਉੱਤੇ ਮਾਣ ਸੀ। ਪਰ ਅਜ ਤਾਂ ਇਉਂ ਹੈ।

ਰਾਮਰਾਜ ਮੇਂ ਰਾਬੜੀ ਕ੍ਰਿਸ਼ਨ ਰਾਮ ਮੇਂ ਘੀ।
ਲੋਕ ਰਾਹ ਵਿਚ ਚਾਹ ਓਏ ਮਿਤਰਾ ਫੂਕਾਂ ਮਾਰ-ਮਾਰ ਪੀ।

ਇਸਦੇ ਹਸਦੀ ਵੱਸਦੀ ਦੁਨੀਆਂ ਵਿਚ ਪਰ ਭਾਈ ਆਦਮ ਦੀ ਹਾਲਤ ਇਸ ਤਰ੍ਹਾਂ ਦੀ ਸੀ।



# ਪ੍ਰਸੰਗ ਬਾਬਾ ਆਦਮ ਜੀ
## ਜੰਗਲਾ

ਆਦਮ ਨਾਮ ਮਾਲਵਾ ਵਾਸੀ ਸਿੱਧੂ ਜੱਟ ਕਹਾਏ।
ਘਰ ਵਿਚ ਧੰਨ ਦੌਲਤਾਂ ਵਾਲੇ ਭਾਗ ਸਤਿਗੁਰਾਂ ਲਾਏ।
ਪਰ ਸੰਤਾਨ ਬਿਨਾ ਇਹ ਦੌਲਤ ਕੰਮ ਕਿਸੇ ਨਾ ਆਏ।
ਥਾਂ ਥਾਂ ਉਤੇ ਪੁੱਤਰ ਬਦਲੇ ਤਰਲੇ ਹਾੜ੍ਹੇ ਪਾਏ।
ਢਲੀ ਜਵਾਨੀ ਪਿਆ ਬੁਢਾਪਾ ਦਿਨ ਦਿਨ ਵਧਦਾ ਜਾਏ।
ਕੇਹੜੀ ਥਾਂ ਜਿਥੇ ਨਹੀਂ ਜਾ ਕੇ ਉਸ ਨੇ ਨੱਕ ਘਸਾਏ।
ਹਰ ਕੋਈ ਝੂਠਾ ਸਾਧੂ ਬਾਬਾ ਝੂਠੇ ਲਾਰੇ ਲਾਏ।
ਸੱਚੇ ਸਤਿਗੁਰ ਬਿਨ 'ਦਲਬੀਰੇ' ਕਿਹੜਾ ਭਾਗ ਜਗਾਏ।

ਸ੍ਰੀ ਅੰਮ੍ਰਿਤਸਰ ਸਾਹਿਬ ਦਾ ਪਵਿੱਤਰ ਸਰੋਵਰ ਸਤਿਗੁਰੂ ਰਾਮਦਾਸ ਜੀ ਨੇ ਬਣਾਇਆ ਸੀ। ਪਰ ਜਦ ਪਿੱਛੇ ਇਤਿਹਾਸ ਵੱਲ ਵੇਖੀਦਾ ਹੈ ਤਾਂ ਪਤਾ ਲੱਗਦਾ ਹੈ ਕਿ ਸਭ ਤੋਂ ਪਹਿਲਾਂ ਇਸ ਪਵਿੱਤਰ ਜਗ੍ਹਾ ਤੇ ਗੁਰੂ ਨਾਨਕ ਦੇਵ ਜੀ ਅਤੇ ਭਾਈ ਮਰਦਾਨਾ ਜੀ 1502 ਈ: ਵਿਚ ਆਏ ਸਨ। ਦੂਸਰੀ ਵਾਰ ਗੁਰੂ ਨਾਨਕ ਦੇਵ ਜੀ ਬ੍ਰਹਮ ਗਿ: ਬਾਬਾ ਬੁੱਢਾ ਸਾਹਿਬ ਜੀ ਗੁਰੂ ਅੰਗਦ ਦੇਵ ਜੀ ਆਏ ਇਹ ਗੱਲ 1532 ਈ: ਵੀ ਹੈ। ਗੁਰੂ ਅਮਰਦਾਸ ਜੀ ਨੇ ਇਹ ਧਰਤੀ ਪਿੰਡ ਤੁੰਗ ਦੀ ਸੀ ਜੋ 700 ਅਕਬਰੀ ਮੋਹਰਾ ਦੇ ਕੇ ਲਈ ਸੀ। ਅਤੇ ਇਥੇ ਸੋਰਵਰ ਸਾਹਿਬ ਦੀ ਸੇਵਾ ਲਈ ਜੀਹਦਾ ਟੱਪ 6 ਨਵੰਬਰ 1573 ਈ: ਨੂੰ ਲੱਗਿਆ ਸੀ ਜੋ ਕੁਝ ਸਮੇਂ ਬਾਅਦ ਸਤਿਗੁਰੂ ਅਮਰਦਾਸ ਜੀ ਜੋਤੀ ਜੋਤ ਸਮਾ ਗਏ ਤੇ ਕੁਝ ਚਿਰ ਲਈ ਰੋਕ ਦਿੱਤੀ ਗਈ। ਬਾਅਦ ਵਿਚ ਇਸ ਸੇਵਾ ਨੂੰ ਗੁਰੂ ਰਾਮਦਾਸ ਜੀ ਨੇ—

1576 ਈ: ਨੂੰ ਪਰਾਅਰੰਭ ਕਰਵਾਇਆ ਦੂਰ-ਦੂਰ ਤੋਂ ਗੁਰੂ ਕੇ ਪ੍ਰੇਮੀ ਸਿਖਾਂ ਨੇ ਇਸ ਵਿਚ ਹਿੱਸਾ ਪਾਇਆ ਅਤੇ ਗੁਰੂ ਕੇ ਮੁਖੀ ਸਿਖਾਂ ਨੇ ਆਪਣੇ ਸੁਭਾਗ ਸਮਝ ਕੇ ਆਪਣੇ ਸਿਰ ਤੇ ਟੋਕਰੇ ਚੁਕ ਆਪਣੇ ਜਨਮ ਨੂੰ ਸਫਲ ਕੀਤਾ। ਇਸ ਸੇਵਾ ਦੀ ਚਰਚਾ ਦੂਰ-ਦੂਰ ਤਕ ਪਹੁੰਚੀ, ਗੁਰੂ ਕੇ ਸਿਖ ਪ੍ਰਚਾਰਕਾਂ ਨੇ ਇਸ ਸੇਵਾ ਬਾਰੇ ਦੂਰ-ਦੂਰ ਜਾ ਸੰਗਤਾਂ ਨੂੰ ਪ੍ਰੇਰਿਆ। ਇਕ ਦਿਨ ਗੁਰੂ ਕੇ ਸਿਖਾਂ ਦਾ ਜੱਥਾ ਮਾਲਵੇ ਵਿਚ ਸੰਗਤਾਂ ਨੂੰ ਵੱਸਦਾ ਪਿੰਡ ਬਿੰਝੂ ਕੇ ਪਹੁੰਚਾ। ਜੋ ਬਾਬਾ ਆਦਮ ਜੀ ਦਾ ਪਿੰਡ ਸੀ। ਬਾਬਾ ਜੀ ਨੇ ਆਪਣੇ ਘਰ ਵਿਚ ਗੁਰੂ ਕੇ ਸਿੱਖਾਂ ਦੀ ਬਹੁਤ ਸੇਵਾ ਕੀਤੀ। ਬਾਬਾ ਜੀ ਕੋਲੋਂ ਜਦ ਸਿਖਾਂ ਨੇ ਧੀਆਂ ਪੁੱਤਰਾਂ ਦਾ ਹਾਲ ਚਾਲ ਪੁਛਿਆ ਤਾਂ ਬਾਬੇ ਦੀਆਂ ਅੱਖਾਂ ਪਾਣੀ ਨਾਲ ਭਰ ਆਈਆਂ। ਸਿੱਖਾਂ ਨੇ ਦਿਲਾਸਾ ਦੇ ਕੇ ਆਖਿਆ- ਬਾਬਾ ਹੌਂਸਲਾ ਰੱਖ ਇਹ ਕੇਹੜੀ ਗੱਲ ਆ। ਆ ਤੈਨੂੰ ਅੱਜ ਉਸ ਥਾਂ ਦੀ ਦੱਸ ਪਾਈਏ ਜਿਥੋਂ ਅੱਜ ਤੱਕ ਕੋਈ ਖਾਲ੍ਹੀ ਹੀ ਨਹੀਂ ਮੁੜਿਆ। ਇਉਂ ਵਿਚਾਰਾਂ ਹੁੰਦੀਆਂ ਹਨ -

## ਦਵੱਈਆ

1. ਹੱਥ ਜੋੜ ਕੇ ਕਿਹਾ ਸਿੱਖ ਨੇ ਬਾਬਾ ਅਰਜ਼ ਸੁਣਾਵਾਂ।
ਜਿਥੋਂ ਕੋਈ ਨਹੀਂ ਮੁੜਦਾ ਖਾਲ੍ਹੀ ਉਸ ਘਰ ਦੀ ਦੱਸ ਪਾਵਾਂ।
ਉਹੋ ਹੀ ਕੁਝ ਮਿਲ ਜਾਂਦਾ ਹੈ ਜੋ ਮਨ ਅੰਦਰ ਚਾਹਵੋ।
ਜੇ ਪੁੱਤਰ ਦੀ ਲੋੜ ਬਾਬਾ ਜੀ ਗੁਰੂ ਨਾਨਕ ਦਰ ਜਾਵੋ।

2. ਪੁੱਤਰਾਂ ਬਾਝੋਂ ਘਰ ਦੇ ਅੰਦਰ ਨਹੀਂ ਮਾਪਿਆਂ ਦਾ ਸਰਦਾ।
ਪੁੱਤਰਾਂ ਬਦਲੇ ਦੁਨੀਆਂ ਉਤੇ ਕੀ ਨਹੀਂ ਬੰਦਾ ਕਰਦਾ।
ਬਿਰਧ ਅਵੱਸਥਾ ਵੇਖ ਵੇਖ ਕੇ ਐਵੇਂ ਨਾ ਸ਼ਰਮਾਵੋ।
ਜੇ ਪੁੱਤਰ ਦੀ ਲੋੜ ਬਾਬਾ ਜੀ ਗੁਰੂ ਨਾਨਕ ਦਰ ਜਾਵੋ।

3. ਗੁਰੂ ਨਾਨਕ ਦੀ ਗੱਦੀ ਚੌਥੇ ਰਾਮਦਾਸ ਗੁਰ ਪਾਈ।
ਰਾਮਦਾਸ ਪੁਰ ਅੰਦਰ ਉਨ੍ਹਾਂ ਉੱਤਮ ਸੇਵਾ ਲਾਈ।
ਕਾਰ ਸੇਵਾ ਵਿਚ ਹਿੱਸਾ ਪਾ ਕੇ ਜੀਵਨ ਸਫਲ ਬਣਾਵੋ।
ਜੇ ਪੁੱਤਰ ਦੀ ਲੋੜ ਬਾਬਾ ਜੀ.........

4. ਸ਼ਰਧਾ ਦੇ ਨਾਲ ਉਸ ਥਾਂ ਉਤੇ ਜਿਹੜੇ ਸੀਸ ਨਿਵਾਂਦੇ।
ਖਾਲ੍ਹੀ ਕੋਈ ਨਹੀਂ ਮੁੜਦਾ ਸਾਰੇ ਝੋਲੀ ਭਰ-ਭਰ ਜਾਂਦੇ।
ਅੱਗੇ ਦੇਰੀ ਬਹੁਤ ਹੋ ਗਈ ਹੋਰ ਨਾ ਦੇਰੀ ਲਾਵੋ।
ਜੇ ਪੁੱਤਰ ਦੀ ਲੋੜ ਬਾਬਾ ਜੀ.........

5. ਜਾ ਪਿੰਗਲੇ ਨੇ ਵੇਖਿਆ ਉਥੇ ਡਾਰ ਕਾਂਵਾਂ ਦੀ ਨਾਹਵੇ।
ਉਹੋ ਕਊਆ ਹੰਸ ਹੋ ਜਾਏ ਜਿਹੜਾ ਤਾਰੀ ਲਾਵੇ।
ਨਿਸਚਾ ਰੱਖ ਕੇ ਜਾਵੋ ਉਥੇ ਮੰਨ ਇੱਛੇ ਫਲ ਪਾਵੋ।
ਜੇ ਪੁੱਤਰ ਦੀ ਲੋੜ ਬਾਬਾ ਜੀ.........

6. ਇਕ ਦਿਨ ਤਾਂ ਗੁਰੂ ਰਾਮਦਾਸ ਜੀ ਜ਼ਾਹਰੀ ਕਲਾ ਵਖਾਈ।
ਪਿੰਗਲਾ ਝਟ ਪਟ ਰਾਜ਼ੀ ਹੋ ਗਿਆ ਜਦ ਉਸ ਡੁਬਕੀ ਲਾਈ।
ਪਿਛੇ ਜੋ ਬੀਤੀ ਸੋ ਬੀਤੀ ਪਿਛਲੀ ਗੱਲ ਭੁਲਾਵੋ।
ਜੇ ਪੁੱਤਰ ਦੀ ਲੋੜ ਬਾਬਾ ਜੀ.........

7. ਆਸਾਂ ਦੇ ਨਾਲ ਦੁਨੀਆਂ ਜੀਵੇ ਸੱਚ ਸਿਆਣੇ ਕਹਿੰਦੇ।
ਹਿੰਮਤ ਵਾਲੇ ਹਿੰਮਤ ਕਰਕੇ ਹਰ ਮੰਜ਼ਲ ਜਿੱਤ ਲੈਂਦੇ।
ਮੰਜ਼ਲ ਤੁਹਾਡੇ ਚਰਨ ਚੁੰਮੇਂਗੀ ਕਾਹਤੋ ਢੇਰੀ ਢਾਹਵੋ।
ਜੇ ਪੁੱਤਰ ਦੀ ਲੋੜ ਬਾਬਾ ਜੀ.........

8. ਅਮਰਦਾਸ ਜੀ ਉਮਰ ਵਡੇਰੀ ਹਿੰਮਤ ਕਰਕੇ ਪੈ ਗਏ।
ਸੇਵਾ ਕਰਕੇ ਹਿੰਮਤ ਵਾਲੇ ਗੁਰਗੱਦੀ ਤਕ ਲੈ ਗਏ।

ਉਠੋ ਮਰਦ ਸੂਰਮੇ ਬਣ ਜੋ ਹਿੰਮਤ ਕਰ ਦਿਖਲਾਵੇ।
ਜੇ ਪੁੱਤਰ ਦੀ ਲੋੜ ਬਾਬਾ ਜੀ.........

9. ਜਦ ਬਾਬੇ ਨੇ ਸੁਣੀਆਂ ਸਿੱਖ ਤੋਂ ਸ਼ਰਧਾ ਭਰੀਆਂ ਗੱਲਾਂ।
ਸੁੱਤੀ ਇੱਛਾ ਫੇਰ ਜਾਗ ਪਈ ਜਿਉਂ ਪਾਣੀ ਦੀਆਂ ਛੱਲਾਂ।
ਅਰਜ਼ ਕਰੋ ਸਤਿਗੁਰ ਦੇ ਦਰ ਤੇ ਸੁੱਤੇ ਭਾਗ ਜਗਾਵੇ।
ਜੇ ਪੁੱਤਰ ਦੀ ਲੋੜ ਬਾਬਾ ਜੀ.........

10. ਬਾਬਾ ਆਦਮ ਜੀ ਨੇ ਜਿਸ ਦਮ ਸੁਣ ਲਈ ਜੀਵਨ ਜੁਗਤੀ।
ਸੱਚ ਸਿਆਣੇ ਕਹਿੰਦੇ ਮਿਲਦੀ ਜੁਗਤੀ ਦੇ ਨਾਲ ਮੁਕਤੀ।
"ਦਲਬੀਰੇ" ਦਲਵਿੰਦਰ ਵਾਂਗੂੰ ਸਤਿਗੁਰ ਦੇ ਗੁਣ ਗਾਵੇ।
ਜੇ ਪੁੱਤਰ ਦੀ ਲੋੜ ਬਾਬਾ ਜੀ ਗੁਰੂ ਨਾਨਕ ਦਰ ਜਾਵੇ।

ਗੁਰੂ ਕੇ ਸਿੱਖਾਂ ਨੇ ਬੜੇ ਪਿਆਰ ਨਾਲ ਬਾਬਾ ਆਦਮ ਜੀ ਨੂੰ ਸਮਝਾਇਆ ਪਰ ਬਾਬੇ ਆਦਮ ਜੀ ਨੇ ਇਸ ਤੋਂ ਪਹਿਲਾਂ ਬੜਾ ਕੁਝ ਕੀਤਾ ਸੀ ਕਿਹੜਾ ਥਾਂ ਛਡਿਆ ਸੀ। ਜਿਥੇ ਨੱਕ ਨਹੀਂ ਸੀ ਰਗੜਿਆ, ਤਰਲੇ ਹਾੜੇ ਨਹੀਂ ਸਨ ਪਾਏ ਪਰ ਹਰ ਥਾਂ ਤੇ ਠੱਗਾਂ ਨੇ ਲਾਰੇ ਲਾ-ਲਾ ਕੇ ਲੁਟਿਆ ਸੀ ਪਰ ਪੱਲੇ ਕੱਖ ਨਹੀਂ ਸੀ ਪਿਆ। ਹਮੇਸ਼ਾਂ ਹੀ ਸੱਚੇ ਤੋਂ ਯਕੀਨ ਮਨੁੱਖ ਦਾ ਉਦੋ ਹੀ ਉੱਠਦਾ ਹੈ ਜਦ ਝੂਠ ਵੀ ਸੱਚ ਦੀ ਨਕਲ ਕਰਦਾ ਹੈ ਪਰ ਸੱਚ ਹੁੰਦਾ ਨਹੀਂ। ਇਹੀ ਕਾਰਨ ਹੈ। ਅੱਜ ਵੀ ਸੱਚਿਆਂ ਤੇ ਰੱਬ ਦਾ ਸਰੂਪ ਸਾਧੂਆਂ ਸੰਤਾਂ ਤੋਂ ਵੀ ਮਨੁੱਖ ਡਰਦਾ ਹੈ ਕਿਉਂਕਿ ਲੱਖਾਂ ਲੋਕਾਂ ਨੇ ਧਰਮ ਦਾ ਬਾਣਾ ਪਾ ਕੇ ਲੋਕਾਂ ਨੂੰ ਠੱਗਿਆ ਲੁਟਿਆ ਕੁਕਰਮ ਕੀਤੇ, ਆਪ ਐਸ਼ਪ੍ਰਸਤੀ ਕੀਤੀ ਤੇ ਆਸ ਲੈ ਕੇ ਆਏ ਭੋਲੇ ਭਾਲੇ ਲੋਕਾਂ ਪੱਲੇ ਨਿਰਾਸ਼ਾ ਹੀ ਪਈ। ਸੋ ਅੱਜ ਵੀ ਐਸੇ ਲੋਕਾਂ ਤੋਂ ਬਚਣ ਦੀ ਜ਼ਰੂਰਤ ਹੈ।

ਗੁਰੂ ਨਾਨਕ ਦੇਵ ਜੀ ਮਹਾਰਾਜ ਤੋਂ ਲੈ ਕੇ ਦਸ ਪਾਤਸ਼ਾਹੀਆਂ ਤੱਕ ਜਦ ਵੇਖਦੇ ਹਾਂ ਤਾਂ ਸਾਰਾ ਜੀਵਨ ਲੋਕਾਂ ਦੇ ਭਲੇ, ਦੱਬੇ-ਕੁਚਲੇ ਲੋਕਾਂ ਨੂੰ ਉੱਚਾ ਚੁੱਕਣ ਲਈ ਲਾਇਆ ਤੇ ਆਪ ਚਾਹੇ ਕਿੰਨੇ ਦੁੱਖ ਤਕਲੀਫਾਂ ਦਾ ਸਾਹਮਣਾ

ਵੀ ਕਰਨਾ ਪਿਆ।

ਗੁਰੂ ਨਾਨਕ ਦੇਵ ਮਹਾਰਾਜ ਦੇ ਘਰ ਦੀ ਉਪਮਾ ਬਾਬੇ ਨੇ ਪਹਿਲਾਂ ਵੀ ਸੁਣੀ ਸੀ, ਸਿੱਖਾਂ ਦੀਆਂ ਵਿਸਵਾਸ਼ ਭਰੀਆਂ ਗੱਲਾਂ ਸੁਣ ਭਾਈ ਆਦਮ ਜੀ ਦੀ ਸੁੱਤੀ ਹੋਈ ਇੱਛਾ ਫਿਰ ਜਾਗ ਪਈ ਤੇ ਘਰ ਵਾਲੀ ਨਾਲ ਸਲਾਹਾਂ ਇਉਂ ਕਰਨ ਲੱਗਾ -

## ਦੋਤਾਰਾ

1. ਕਿਹਾ ਬਾਬੇ ਆਦਮ ਨੇ ਘਰ ਦੀ ਨੂੰ ਚਲ ਆਪਾਂ ਜਾਈਏ।
ਇਸ ਸੁੱਤੀ ਕਿਸਮਤ ਨੂੰ ਮੁੜ ਕੇ ਇਕ ਵਾਰੀ ਅਜ਼ਮਾਈਏ।
ਗੁਰ ਰਾਮਦਾਸ ਕੋਲ ਜਾ ਕੇ ਹਾਲ ਸੁਣਾਈਏ ਦਿਲ ਦਾ।
ਗੁਰੂ ਘਰ ਦੇ ਵਿਚੋਂ ਜੀ ਕਹਿੰਦੇ ਜੋ ਮੰਗੀਏ ਸੋ ਮਿਲਦਾ।

2. ਮੈਨੂੰ ਸਿੱਖਾਂ ਦਸਿਆ ਏ ਕੁਝ ਵੀ ਨਹੀਂ ਵਿਗੜਿਆ ਹਾਲੀ।
ਉਸ ਦਰ ਦੇ ਉਤੋਂ ਨੀ ਜਾ ਕੇ ਕੋਈ ਨਹੀਂ ਮੁੜਦਾ ਖਾਲੀ।
ਚਲ ਛੇਤੀ ਕਰ ਲੈ ਨੀ ਵੇਲਾ ਹੋਰ ਰਿਹਾ ਨਹੀਂ ਢਿਲਦਾ।
ਗੁਰੂ ਘਰ ਦੇ.........

3. ਜੇ ਕਿਸਮਤ ਜਾਗ ਪਵੇ ਝੋਲੀ ਖੈਰ ਪੁੱਤਰ ਦਾ ਪੈਜੇ।
ਇਸ ਦੁਨੀਆਂ ਦੇ ਉੱਤੇ ਬਾਕੀ ਨਾਮ ਅਸਾਂ ਦਾ ਰਹਿ ਜੇ।
ਕੋਈ ਪਿਛਲੇ ਕਰਮਾਂ ਦਾ ਲੇਖਾ ਦੇ ਰਹੇ ਹਾ ਤਿੱਲ ਤਿੱਲ ਦਾ।
ਗੁਰੂ ਘਰ ਦੇ.........

4. ਜੇ ਪੁੱਤਰ ਮਿਲ ਜਾਵੇ ਸਾਡੀ ਜਾਵੇ ਉੱਡ ਉਦਾਸੀ।
ਘਰ ਰੌਣਕ ਹੋ ਜਾਵੇ ਆਜੇ ਗੀ ਚੇਹਰੇ ਤੇ ਹਾਸੀ।

ਤਾਹਨਿਆਂ ਤੇ ਮਿਹਣਿਆਂ ਦਾ ਰੰਦਾ ਰੋਜ਼ ਜਿਸਮ ਨੂੰ ਛਿੱਲਦਾ।
ਗੁਰੂ ਘਰ ਦੇ.........

5. ਗੁਰ ਘਰ ਦੇ ਅੰਦਰੋਂ ਜੋ ਪੁੱਠੀਆਂ ਸਿੱਧੀਆਂ ਹੋਣ ਲਕੀਰਾਂ।
ਜੇ ਕ੍ਰਿਪਾ ਹੋ ਜਾਵੇ ਸਾਡੀਆਂ ਬਦਲ ਜਾਣ ਤਕਦੀਰਾਂ।
ਤਨ ਏਦਾਂ ਪੀੜੀ ਦਾ ਗੰਨਾ ਜਿਵੇਂ ਵੇਲਣਾ ਵਿੱਲਦਾ।
ਗੁਰੂ ਘਰ ਦੇ.........

6. ਮੰਜ਼ਲ ਤੇ ਪਹੁੰਚੇ ਨਹੀਂ ਜਿਨ੍ਹਾਂ ਹਿੰਮਤ ਰਾਹ ਵਿਚ ਹਾਰੀ।
ਮਿਰਜ਼ੀ ਤੇ ਮਹਿਨਤੀਆ ਕਹਿੰਦੇ ਜੱਗ ਵਿਚ ਬਾਜ਼ੀ ਮਾਰੀ।
ਬੰਨੇ ਲਗ ਜਾਂਦਾ ਹੈ ਜਿਹੜਾ ਨਾਲ ਹਿੰਮਤ ਦੇ ਠਿਲਦਾ।
ਗੁਰੂ ਘਰ ਦੇ.........

7. ਲੱਖਾਂ ਹੀ ਲੈਂਦੇ ਨੇ ਉਥੋਂ ਦੁੱਧ ਪਦਾਰਥ ਮੇਵੇ।
ਉਸ ਥਾਂ ਕੋਈ ਘਾਟਾ ਨਹੀਂ ਸਤਿਗੁਰ ਜੋ ਮੰਗੋ ਸੋ ਦੇਵੇ।
ਗੁਰ ਸਭ ਕੁਝ ਦਿੰਦਾ ਹੈ ਨਿਸਚਾ ਹੈ 'ਦਲਬੀਰੇ ਗਿੱਲ' ਦਾ।
ਗੁਰ ਘਰ ਦੇ ਵਿਚੋਂ ਜੀ ਕਹਿੰਦੇ ਜੋ ਮੰਗੀਏ ਸੋ ਮਿਲਦਾ।

ਦੁਨੀਆ ਤੇ ਕਿਹੜੀ ਗ੍ਰਹਿਸਤੀ ਔਰਤ ਹੈ ਜੋ ਮਾਂ ਨਹੀਂ ਬਣਨਾ ਚਾਹੁੰਦੀ। ਭਾਈ ਆਦਮੀ ਦੀ ਘਰ ਵਾਲੀ ਨੇ ਵੀ ਹਾਂ ਵਿਚ ਹਾਂ ਮਿਲਾਈ ਪਰ ਬੇਨਤੀ ਦੇ ਰੂਪ ਵਿਚ ਸ਼ਰਤ ਵੀ ਰੱਖੀ ਸੁਆਮੀ ਜੀ ਅੱਗੇ ਵੀ ਬਹੁਤ ਜਗ੍ਹਾ ਗਏ ਹਾਂ ਪਰ ਕੁਝ ਵੀ ਮਿਲਿਆ ਨਹੀਂ ਸਗੋਂ ਦੁਨੀਆਂ ਦੇ ਤਾਹਨੇ ਮਿਹਣੇ ਹੀ ਪੱਲੇ ਪਏ ਹਨ। ਸੋ ਹੁਣ ਜਾਵਾਂਗੇ ਪਰ ਤਦ ਤੱਕ ਵਾਪਸ ਨਹੀਂ ਆਉਣਾ ਜਦ ਤੱਕ ਝੋਲੀ ਪੁੱਤਰ ਦਾ ਖੈਰ ਨਹੀਂ ਪੈਂਦਾ। ਮੰਜ਼ਲਾਂ ਕਟਦੇ ਪਹੁੰਚ ਗਏ ਗੁਰੂ ਦਰਬਾਰ ਵਿਚ। ਗੁਰਦੇਵ ਜੀ ਦੇ ਦਰਸ਼ਨ ਕਰ ਮਨ ਬੜਾ ਪ੍ਰਸੰਨ ਹੋਇਆ। ਥੋੜੇ ਦਿਨਾਂ ਵਿਚ ਹੀ ਗੁਰੂ ਕੀ ਸੰਗਤ ਤੇ ਗੁਰੂ-ਪਿਆਰ ਨਾਲ ਸਾਰਾ ਕੁਝ ਆਪਣਾ-ਆਪਣਾ

ਲਗਣ ਲੱਗ ਪਿਆ। ਇਹਨਾਂ ਨੇ ਆਪਣੇ ਰਹਿਣ ਲਈ ਥੋੜ੍ਹੀ ਜਿਹੀ ਜਗ੍ਹਾ ਵੀ ਬਣਾ ਲਈ ਤੇ ਸੇਵਾ ਵਿਚ ਜੁਟ ਗਏ, ਹੁਣ ਕੁਝ ਸਮਾਂ ਕਾਰ ਸੇਵਾ ਦੀ ਟੋਕਰੀ ਦੀ ਸੇਵਾ ਕਰਦੇ ਨੇ ਤੇ ਕੁਝ ਸਮਾਂ ਜੰਗਲ ਵਿਚੋਂ ਜਾ ਕੇ ਸੁਕੀਆਂ ਲਕੜਾਂ ਲੈ ਆਉਂਦੇ, ਕੁਝ ਗੁਰੂ ਕੇ ਲੰਗਰ ਵਿਚ ਛੱਡ ਆਉਂਦੇ ਨੇ ਕੁਝ ਆਪਣੇ ਕੋਲ ਰਖ ਲੈਂਦੇ ਹਨ। ਕੁਝ ਵੇਚ ਕੇ ਮਾਇਆ ਵੀ ਗੁਜ਼ਾਰੇ ਜੋਗੀ ਇਕੱਠੀ ਕਰ ਲੈਂਦੇ ਹਨ। ਸਮਾਂ ਲੰਘਦਾ ਗਿਆ ਠੰਡ ਦਾ ਮੌਸਮ ਸੀ ਉਪਰੋਂ ਵਰਖਾ ਸ਼ੁਰੂ ਹੋਈ ਸਿਖਾਂ ਦੇ ਬਸਤਰ ਗਿੱਲੇ ਹੋ ਗਏ ਰਾਤ ਨੂੰ ਤੇਜ ਹਵਾ ਨੇ ਹੋਰ ਵੀ ਮੁਸੀਬਤ ਖੜੀ ਕਰ ਦਿੱਤੀ ਸਿਖ ਠੰਡ ਨਾਲ ਕੰਬ ਰਹੇ ਸਨ। ਇਕ ਹਵਾ ਦੇ ਤੇਜ ਬੁਲ੍ਹੇ ਨੇ ਭਾਈ ਆਦਮ ਜੀ ਦੀ ਕੁਲੀ ਹਿੱਲਾ ਕੇ ਰੱਖ ਦਿੱਤਾ।

ਬਾਬਾ ਜੀ ਵਾਹਿਗੁਰੂ ਵਾਹਿਗੁਰੂ ਕਰਦੇ ਉਠੇ, ਬਾਹਰ ਬੱਚਿਆਂ ਦੀਆਂ ਚੀਕਾਂ ਬਾਬੇ ਦੇ ਕੰਨੀਂ ਪਈਆਂ ਭਾਈ ਜੀ ਫਿਰ ਲੇਟੇ ਨਹੀਂ, ਘਰ ਵਾਲੀ ਨੇ ਆਖਿਆ ਸੁਆਮੀ ਜੀ ਸੌਂਦੇ ਕਿਉਂ ਨਹੀਂ। ਬਾਬਾ ਆਦਮ ਨੇ ਆਖਿਆ ਕਰਮਾਂ ਵਾਲੀਏ ਬਾਹਰ ਵੇਖ ਬੱਚੇ ਕਿਵੇਂ ਕੁਰਲਾ ਰਹੇ ਨੇ ਉਪਰੋਂ ਕਹਿਰ ਦੀ ਸਰਦੀ, ਗਿੱਲੇ ਕਪੜੇ, ਤੇਜ ਠੰਡੀ ਹਵਾ ਤੇ ਤਨ ਢੱਕਣ ਦਾ ਪੂਰਾ ਪ੍ਰਬੰਧ ਵੀ ਨਹੀਂ, ਧੰਨ ਨੇ ਗੁਰੂ ਕੇ ਸਿੱਖ, ਤੂੰ ਹੀ ਦੱਸ ਮੈਨੂੰ ਨੀਂਦ ਕਿਵੇਂ ਪਵੇ, ਉਹ ਸਿੱਖ ਹੀ ਕਾਹਦਾ ਹੈ ਜੋ ਸਿੱਖ ਨੂੰ ਦੁਖੀ ਵੇਖੇ ਤੇ ਉਹਦਾ ਮਨ ਨਾ ਭਰ ਆਏ। ਸਿੱਖ ਤੇ ਬਣਾਇਆ ਹੀ ਸਰਬਤ ਦੇ ਭਲੇ ਲਈ ਹੈ। ਘਰ ਵਾਲੀ ਨੇ ਆਖਿਆ ਸੁਆਮੀ ਜੀ ਪਰ ਆਪਾਂ ਕਰ ਵੀ ਕੀ ਸਕਦੇ ਹਾਂ, ਭਾਈ ਜੀ ਬੋਲੇ ਕਰਮਾਂਵਾਲੀਏ ਮਨੁੱਖ ਜੇ ਦਿਲੋਂ ਚਾਹੁੰਦਾ ਹੋਵੇ ਤਾਂ ਕੋਈ ਨਾ ਕੋਈ ਹੱਲ ਜ਼ਰੂਰ ਲੱਭ ਪੈਂਦਾ ਹੈ। ਪਰ ਮਨੁੱਖ ਦਾ ਮਨ ਕਰਦਾ ਹੋਵੇ। ਘਰ ਵਾਲੀ ਨੇ ਕਾਹਲੀ ਪੈ ਕੇ ਆਖਿਆ ਸੁਆਮੀ ਜੀ ਦੱਸੋ ਕੀ ਕਰੀਏ? ਭਾਈ ਜੀ ਕਹਿਣ ਲੱਗੇ ਜੇ ਹੋਰ ਕੁਝ ਨਹੀਂ ਤਾਂ ਸਾਡੇ ਕੋਲ ਸੁੱਕਾ ਬਾਲਣ ਹੈ, ਆਪਾਂ ਅੱਗ ਸਕਾ ਕੇ ਸਿੱਖਾਂ ਦੀ ਸੇਵਾ ਕਰ ਸਕਦੇ ਹਾਂ ਵਿਚਾਰਾਂ ਇਉਂ ਹੋਣ ਲਗੀਆਂ –

## ਕੋਰੜਾ

1. ਆਦਮ ਸੁਣਾਵੇ ਸੁਣ ਭਾਗਾਂ ਵਾਲੀਏ!
ਚਲ ਸੇਵਾ ਗੁਰੂ ਘਰ ਦੀ ਕਮਾ ਲੀਏ।

ਗੁਰੂ ਰਾਮਦਾਸ ਦੇ ਅੱਖਾਂ ਦੇ ਤਾਰਿਆਂ ਦੀ।
ਕਰ ਲਈਏ ਸੇਵਾ ਗੁਰੂ ਦੇ ਪਿਆਰਿਆਂ ਦੀ।

2. ਰੁੱਤ ਹੈ ਸਿਆਲੀ ਕਹਿਰ ਦੀ ਹੈ ਸਰਦੀ।
ਗੁਰੂ ਕੀ ਸੰਗਤ ਠੰਡ ਵਿਚ ਠਰਦੀ।
ਲੈ ਲਈਏ ਅਸੀਸ ਠੰਡ ਨਾਲ ਠਾਰਿਆਂ ਦੀ।
ਕਰ ਲਈਏ ਸੇਵਾ..........

3. ਬਾਰਸ਼ 'ਨਾ ਲੀੜੇ ਗਿੱਲੇ ਹੋਏ ਹੋਣਗੇ।
ਠੰਡ ਲੱਗੂ ਬਾਲੜੇ ਮਸੂਮ ਰੋਣਗੇ।
ਰੱਬ ਦੇ ਸਰੂਪ ਧਰਮੀ ਵਿਚਾਰਿਆਂ ਦੀ।
ਕਰ ਲਈਏ ਸੇਵਾ..........

4. ਠੰਡ ਵਿਚ ਸਮਾਂ ਕਿਸ ਤਰ੍ਹਾਂ ਬਤਾਣਗੇ।
ਗੁਰੂ ਦੇ ਪਿਆਰੇ ਸਿੱਖ ਕਿੱਥੇ ਜਾਣਗੇ।
ਉੱਤਮ ਹੈ ਸੇਵਾ ਗੁਰੂ ਕੇ ਸਵਾਰਿਆਂ ਦੀ।
ਕਰ ਲਈਏ ਸੇਵਾ..........

5. ਸਾਰਾ ਦਿਨ ਟੋਕਰੀ ਉਠਾਈ ਜਾਂਦੇ ਨੇ।
ਸਤਿਨਾਮ ਸਤਿਨਾਮ ਗਾਈ ਜਾਂਦੇ ਨੇ।
ਥੱਕੇ ਟੁੱਟੇ ਏਨਾ ਗੁਰੂ ਕੇ ਦਲਾਰਿਆਂ ਦੀ।
ਕਰ ਲਈਏ ਸੇਵਾ..........

6. ਠੰਡ ਜਦੋਂ ਆਪਣਾ ਵਖਾਉਂਦੀ ਜ਼ੋਰ ਨੀ।
ਅੱਗ ਬਿਨਾਂ ਹੁੰਦਾ ਨਹੀਂ ਸਹਾਰਾ ਹੋਰ ਨੀ।
ਝਾਕ ਉਦੋਂ ਹੁੰਦੀ ਅੱਗ ਦੇ ਅੰਗਾਰਿਆਂ ਦੀ।
ਕਰ ਲਈਏ ਸੇਵਾ..........

7. ਛੇਤੀ ਛੇਤੀ ਕਰ ਸਮਾਂ ਜਾਵੇ ਬੀਤ ਨਾ
ਕੰਬਦੇ ਨਾ ਹੋਣ ਸਿੱਖ ਠੰਡ ਸੀਤ ਨਾ
ਔਦੀ ਹੈ ਅਵਾਜ਼ ਹਵਾ ਦੇ ਹਲਾਰਿਆਂ ਦੀ
ਕਰ ਲਈਏ ਸੇਵਾ...........

8. ਜੇਹੜਾ ਦਇਆਵਾਨ ਨਹੀਂ ਉਹ ਕਾਹਦਾ ਸਿੱਖ ਹੈ।
ਗੁਰੂ ਗੁਰਬਾਣੀ ਵਿਚ ਗਏ ਲਿਖ ਹੈ।
ਸੱਚੀ ਗੱਲ ਜਾਣੀ 'ਗਿੱਲ' ਸਰਧਾਰਿਆਂ ਦੀ।
ਕਰ ਲਈਏ ਸੇਵਾ ਗੁਰੂ ਦੇ ਪਿਆਰਿਆਂ ਦੀ।

ਘਰ ਵਾਲੀ ਨੇ ਆਖਿਆ ਸੁਆਮੀ ਜੀ ਤੁਹਾਡੇ ਇਹ ਵੀਚਾਰ ਬੜੇ ਚੰਗੇ ਹਨ। ਇਸ ਤਰੀਕੇ ਨਾਲ ਅਸੀਂ ਇਹਨਾਂ ਗੁਰੂ ਕੇ ਸਿੱਖਾਂ ਦੀ ਸੇਵਾ ਜ਼ਰੂਰ ਕਰ ਸਕਦੇ ਹਾਂ। ਅੱਗ ਸਹਾਰੇ ਨਾਲ ਸਿੱਖ ਠੰਡ ਵਿਚ ਰਾਤ ਜ਼ਰੂਰ ਅਰਾਮ ਨਾਲ ਕੱਟ ਸਕਦੇ ਹਨ। ਠੰਡ ਵਿਚ ਅੱਗ ਵੀ ਇਕ ਉੱਤਮ ਸੇਵਾ ਹੈ। ਹੁਣ ਢਿੱਲ ਨਾ ਕਰੋ ਜਲਦੀ ਕਰੋ। ਕਦੇ ਸਮਾਂ ਸੀ ਗੁਰਦੁਆਰੇ ਸਾਹਿਬ ਭਾਵੇਂ ਸਾਡੇ ਕੱਚੇ ਸਨ। ਪਰ ਸਿੱਖ ਬੜੇ ਪੱਕੇ ਸਨ। ਅੱਜ ਗੁਰੂ ਘਰ ਸਾਡੇ ਬੜੇ ਕੀਮਤੀ ਹਨ ਪੱਕੇ ਹਨ। ਪਰ ਸਿੱਖ ਬੜੇ ਕੱਚੇ ਤੇ ਭੋਲੇ ਹਨ। ਅੱਗ ਸਿੱਖ ਨੂੰ ਗੁਰੂ ਦਾ ਤੇ ਸਿੱਖੀ ਦਾ ਵਾਸਤਾ ਪਾ ਕੇ ਸਿੱਖੀ ਬਾਣੇ ਵਾਲੇ ਹੀ ਅੱਡ-ਅੱਡ ਹਿੱਸਿਆਂ ਵਿਚ ਵੰਡ ਰਹੇ ਹਨ। ਅੰਮ੍ਰਿਤ ਛਕੋਣ ਦੇ ਨਾਂ ਤੇ ਹੀ ਵੰਡਿਆ ਜਾ ਰਿਹਾ ਹੈ ਸੋ ਸਿੱਖਾਂ ਥੋੜ੍ਹਾ ਸੁਚੇਤ ਹੋ ਅੰਮ੍ਰਿਤ ਖੰਡੇ ਬਾਟੇ ਦਾ ਛੱਕ, ਸਿੰਘ ਕਲਗੀਧਰ ਦਸਮੇਸ਼ ਪਿਤਾ ਪੁੱਤਰਾਂ ਦੇ ਦਾਨੀ ਦਾ ਬਣ ਨਾਕਿ ਕਿਸੇ ਪਾਰਟੀ ਜਾਂ ਕਿਸੇ ਮਨੁੱਖ ਦਾ ਹੋ ਕੇ ਰਹਿ।

ਸੋ ਗੁਰੂ ਦਾ ਸਰੂਪ ਸਮਝ ਦੋਵੇਂ ਜਣੇ ਸੇਵਾ ਕਰਨ ਲੱਗੇ। ਘਰ ਵਾਲੀ ਲਕੜਾਂ ਚੁਕਾਈ ਜਾ ਰਹੀ ਸੀ ਤੇ ਬਾਬਾ ਆਦਮ ਜੀ ਸਰੋਵਰ ਸਾਹਿਬ ਦੇ ਕੰਢੇ ਤੇ ਚੌਕੜੇ ਬਣਾ ਬਣਾ ਕੇ ਅੱਗ ਮਚਾ ਰਹੇ ਸਨ। ਅੱਗ ਨੇ ਠੰਡ ਦਾ ਦੁਖ ਦੂਰ ਕਰ ਦਿੱਤਾ। ਸਿੱਖਾਂ ਦੇ ਮੂਹੋਂ ਆਪ ਮੁਹਾਰਾ ਨਿਕਲ ਰਿਹਾ ਸੀ। ਧੰਨ ਗੁਰੂ ਸਾਹਿਬ ਤੇ ਧੰਨ ਗੁਰੂ ਕੇ ਸਿੱਖ, ਏਧਰ ਤੜਕਸਾਰ ਗੁਰੂ ਸਾਹਿਬ ਸਰੋਵਰ ਕਿਨਾਰੇ

ਆਏ। ਜਦ ਅੱਗ ਬਦਲੀ ਵੇਖੀ ਤੇ ਗਦਗਦ ਹੋ ਗਏ। ਏਨੇ ਖੁਸ਼ੀ ਵਿਚ ਆਏ ਕਹਿਣ ਲੱਗੇ ਇਹ ਕੌਣ ਗੁਰੂ ਦਾ ਪਿਆਰਾ ਹੈ ਜਿਸਨੇ ਏਨੀ ਸੇਵਾ ਗੁਰੂ ਕੇ ਸਿੱਖਾਂ ਦੀ ਕੀਤੀ ਹੈ। ਆਵੇ ਗੁਰੂ ਨਾਨਕ ਦੇਵ ਜੀ ਦਾ ਦਰਬਾਰ ਅੱਜ ਏਨਾਂ ਤੁੱਠਾ ਹੈ ਜੋ ਕੁਝ ਵੀ ਮੰਗੇਗਾ ਉਹੋ ਕੁਝ ਦੇਵਾਗੇ-

## ਕਲੀ

1. ਬਾਰਸ਼ ਰੁਕ ਗਈ ਤੇ ਫਿਰ ਤੁਰ ਪਏ ਚੌਥੇ ਪਾਤਸ਼ਾਹ!
ਖੌਰੇ ਸੰਗਤ ਗੁਰ ਕੀ ਕੇਵੇਂ ਸਮਾਂ ਬਤਾਵੇ।
2. ਪੋਹ ਦਾ ਮਹੀਨਾ ਉਪਰੋਂ ਠੰਡੀ ਰੁੱਤ ਸਿਆਲਾਂ ਦੀ,
ਸੂਰਜ ਦਿਉਤਾ ਵੀ ਨਾ ਕਿਧਰੇ ਮੁਖ ਵਖਾਵੇ।
3. ਚਲਦੀ ਤੇਜ ਹਵਾ ਤੇ ਕਿਣ ਮਿਣ ਲਾਈ ਇੰਦਰ ਨੇ,
ਠੰਡੀ ਹਵਾ ਚੀਰਈ ਹੋਰ ਹੱਡਾਂ ਨੂੰ ਜਾਵੇ।
4. ਵੇਖਿਆ ਚਾਰ ਚਫੇਰੇ ਫਿਰ ਕੇ ਜਦੋਂ ਸਰੋਵਰ ਦੇ,
ਪੁੱਛਦੇ ਕਿਹੜਾ ਹੈ ਜੋ ਇਤਨੀ ਅੱਗ ਮਚਾਵੇ।
5. ਅੱਜ ਤਾਂ ਗੁਰੂ ਨਾਨਕ ਦੇ ਇਸ ਸੱਚੇ ਦਰਬਾਰ ਚੋਂ,
ਜੋ ਵੀ ਚਾਹੁੰਦਾ ਹੈ ਉਹ ਮੰਗੇ ਸਾਹਵੇਂ ਆਵੇ।
6. ਜੋੜੇ ਹੱਥ ਸਿੱਖਾਂ ਤੇ ਆਖਿਆ ਸੱਚੇ ਪਾਤਸ਼ਾਹ!
ਜਿਹੜਾ ਲੰਗਰ ਦੇ ਲਈ ਬਾਲਣ ਰੋਜ਼ ਲਿਆਵੇ।
7. ਜੇਹੜਾ ਸੇਵਾ ਕਰਦਾ ਨਿਤ ਤੁਹਾਡੇ ਦਰਬਾਰ ਦੀ,
ਉਹੋ ਬਾਬਾ ਆਦਮ ਅੱਜ ਵੀ ਅੱਗ ਸਕਾਵੇ।
8. ਜੋ ਵੀ ਸੇਵਾ ਕਰਦਾ ਸ਼ਰਧਾ ਅਤੇ ਪ੍ਰੇਮ 'ਨਾ,
ਆਖਰ ਰੱਬ ਵੀ ਉਹਦੀ ਭਗਤੀ ਨੂੰ ਫਲ ਲਾਵੇ।
9. ਸੁੱਤੇ ਭਾਗ ਜਾਗਦੇ ਆਖਰ ਨੂੰ 'ਦਲਬੀਰ' ਸਿਹਾਂ,
ਸੱਚੇ ਦਿਲ ਨਾਲ ਜਿਹੜਾ ਬੰਦਾ ਸੇਵ ਕਮਾਵੇ।

ਸਤਿਗੁਰੂ ਗੁਰੂ ਰਾਮਦਾਸ ਮਹਾਰਾਜ ਨੇ ਜਦ ਪੁੱਛਿਆ ਕੌਣ ਹੈ। ਜਿਸਨੇ ਇਹ ਉੱਤਮ ਸੇਵਾ ਕੀਤੀ ਹੈ ਗੁਰੂ ਘਰ ਦੀਆਂ ਖੁਸ਼ੀਆਂ ਲਈਆਂ ਹਨ ਅੱਗੇ ਆਵੇ। ਸਿੱਖਾਂ ਨੇ ਬੜੀ ਆਜ਼ਜ਼ੀ ਨਾਲ ਆਖਿਆ, ਮਹਾਰਾਜ ਇਹ ਕੋਈ ਓਪਰਾ ਨਹੀਂ, ਇਹ ਬਾਬਾ ਆਦਮ ਜੀ ਹਨ। ਜੋ ਗੁਰੂ ਕੇ ਲੰਗਰ ਵਿਚ ਰੋਜ਼ ਬਾਲਣ ਦੀ ਸੇਵਾ ਕਰਦੇ ਹਨ, ਉਹਨਾਂ ਨੇ ਹੀ ਇਹ ਸੇਵਾ ਅੱਜ ਵੀ ਕੀਤੀ ਹੈ। ਹਜ਼ੂਰ ਕਹਿਣ ਲੱਗੇ ਭਾਈ ਜੀ ਜੋ ਵੀ ਚਾਹੋ ਮੰਗੋ ਉਹੋ ਕੁਝ ਦੇਵਾਂਗੇ। ਬਾਬਾ ਜੁੜੇ ਸਨ ਪੁੱਤਰ ਦੀ ਮੰਗ ਰੱਖਣ ਲੱਗੇ ਚਿੱਟਾ ਦਾਹੜਾ ਵੇਖ ਕੇ ਸ਼ਰਮਾ ਗਏ ਤੇ ਬੋਲੇ ਮਹਾਰਾਜ ਕੁਝ ਨਹੀਂ ਚਾਹੀਦਾ, ਹਜ਼ੂਰ ਝਟ ਸਮਝ ਗਏ ਕਿ ਬਾਬਾ ਜੀ ਆਪਣੀ ਬਿਰਧ ਉਮਰ ਵੇਖ ਝਿਜਕ ਰਹੇ ਨੇ। ਕਹਿਣ ਲੱਗੇ ਭਾਈ ਜੀ ਆਪਣੀ ਧਰਮ ਸਪੱਤਨੀ ਨੂੰ ਸੱਦੋ, ਬਾਬੇ ਆਦਮ ਜੀ ਨੇ ਜਾ ਕੇ ਸਾਰੀ ਕਹਾਣੀ ਦਸੀ, ਪਰ ਗੁਰੂ ਕੀਆਂ ਸੰਗਤਾਂ ਦਾ ਪ੍ਰੇਮ ਗੁਰੂ ਮਹਾਰਾਜ ਦੇ ਸਪੁੱਤਰਾਂ ਦਾ ਪਿਆਰ ਕਿੰਨਾ ਮਿਲ ਰਿਹਾ ਹੈ। ਇਸ ਕਰਕੇ ਕੁਝ ਵੀ ਨਾ ਮੰਗਣ ਲਈ ਸਮਝਾਇਆ। ਸਤ ਬਚਨ ਕਹਿ ਕੇ ਘਰ ਵਾਲੀ ਨਾਲ ਤੁਰ ਪਈ। ਸਾਹਮਣੇ ਆਏ। ਮਹਾਰਾਜ ਨੇ ਪੁਛਿਆ ਹੁਣ ਦੱਸੋ ਕੀ ਚਾਹੀਦਾ ਹੈ। ਪਰ ਦੋਵਾਂ ਨੇ ਇਕ ਜ਼ਬਾਨ ਨਾਲ ਬੇਨਤੀ ਕੀਤੀ ਮਹਾਰਾਜ ਜਿਸ ਉੱਤੇ ਤੁਹਾਡੀ ਮੇਹਰ ਹੈ ਹੋਰ ਕੀ ਚਾਹੀਦਾ ਹੈ। ਤੁਸੀਂ ਬੱਚਿਆਂ ਵਾਂਗ ਸਾਨੂੰ ਸਮਝਦੇ ਹੋ ਤੁਹਾਡੇ ਬੱਚੇ ਤੇ ਸੰਗਤਾਂ ਕਿੰਨਾ ਪਿਆਰ ਕਰਦੀਆਂ ਹਨ, ਹੋਰ ਕੀ ਲੈਣਾ ਹੈ (ਸਿਆਣਿਆਂ ਦਾ ਕਥਨ ਹੈ:- ਬੱਚਾ ਪਿਆਰ ਚਾਹੁੰਦਾ, ਨੌਜਵਾਨ ਅਧਿਕਾਰ ਚਾਹੁੰਦਾ ਬਜ਼ੁਰਗ ਸਤਿਕਾਰ ਚਾਹੁੰਦਾ) ਸਿੱਖੀ ਬਖਸ਼ੋ, ਨਾਮ ਦਾਨ ਬਖਸ਼ੋ, ਆਪਣੇ ਚਰਨਾਂ ਨਾਲ ਲਾਈ ਰੱਖੋ ਹਜੂਰ ਪਿਆਰ ਨਾਲ ਬੋਲੇ ਸਭ ਕੁਝ ਬਖਸ਼ਿਸ਼ਾਂ ਹੋਣਗੀਆਂ ਪਰ ਹੋਰ ਮਨ ਈ ਇੱਛਾ ਦੱਸੋ। ਦੂਸਰਾ ਬਚਨ ਦੱਸੋ, ਕਹਿਣ ਲੱਗੇ ਜੀ ਕੁਝ ਨਹੀਂ ਚਾਹੀਦਾ। ਤੀਜੀ ਵਾਰ ਕੀ ਚਾਹੀਦਾ ਹੈ ਕਹਿਣ ਲੱਗੇ ਜੀ ਹਜੂਰ ਕੁਝ ਨਹੀਂ। ਹਜੂਰ ਕਹਿਣ ਲੱਗੇ ਫਿਰ ਘਰੋਂ ਏਥੇ ਲੈਣ ਕੀ ਆਏ ਸੋ। ਜਦ ਏਹਨੀ ਗੱਲ ਕਹੀ ਤਾਂ ਬਾਬੇ ਆਦਮ ਦੀ ਘਰ ਵਾਲੀ ਦੀਆਂ ਭੁਬਾਂ ਨਿਕਲ ਗਈਆਂ, ਕਹਿਣ ਲੱਗੀ ਮਹਾਰਾਜ ਸੇਵਾ ਦਾ ਤਾਂ ਬਹਾਨਾ ਸੀ ਲੈਣ ਤਾਂ ਪੁੱਤਰ ਹੀ ਆਏ ਸੀ। ਦਿਲ ਦੀ ਸਾਰੀ ਕਹਾਣੀ ਇਉਂ ਕਹੀ -

# ਨਵੀਨ ਛੰਦ

1. ਹੱਥ ਜੋੜ ਆਦਮ ਦੀ ਘਰ ਵਾਲੀ ਕਹਿਣ ਲੱਗੀ,
ਸੁਣਿਓ ਸਣਾਵਾਂ ਮਹਾਰਾਜ!
ਸੱਚ ਜਾਣੋ ਕਦੇ ਵੀ ਗ੍ਰਹਿਸਤੀ ਘਰਾਂ ਦੇ ਵਿਚ,
ਪੁੱਤਾਂ ਬਿਨਾਂ ਸੌਰਦੇ ਨਾ ਕਾਜ।
ਹੋਰ ਕਿਸੇ ਚੀਜ਼ ਦਾ ਨਾ ਘਾਟਾ ਸੱਚੇ ਪਾਤਸ਼ਾਹ ਜੀ,
ਸਾਨੂੰ ਇਕ ਪੁੱਤਰ ਦੀ ਥੋੜ।
ਸਾਨੂੰ ਇਕ ਪੁੱਤਰ ਦੀ ਲੋੜ ਸੱਚੇ ਪਾਤਸ਼ਾਹ ਜੀ,
ਸਾਨੂੰ ਇਕ ਪੁੱਤਰ ਦੀ ਲੋੜ।

2. ਲੱਖ ਹੋਣ ਦੌਲਤਾਂ ਚਾਹੇ ਘਰਾਂ ਵਿਚ ਮਹਾਰਾਜ!
ਪਰ ਨਾ ਕਿਸੇ ਵੀ ਕੰਮ ਔਣ।
ਮਹਿਲ ਤੇ ਮੁਨਾਰਿਆਂ ਜ਼ਮੀਨਾਂ ਦੀਆਂ ਅੱਖਾਂ ਸਾਹਵੇ,
ਜਿਉਦਿਆਂ ਸ਼ਰੀਕ ਵੰਡਾਂ ਪੌਣ।
ਤਾਹਨੇ ਜੋ ਸ਼ਰੀਕਾਂ ਵਾਲੇ ਜਿਊਦਿਆਂ ਨਹੀਂ ਰਹਿਣ ਦੇਂਦੇ,
ਲੈਂਦੇ ਰੱਤ ਜਿਸਮੋਂ ਨਿਚੋੜ।
ਸਾਨੂੰ ਇਕ ਪੁੱਤਰ ਦੀ ਲੋੜ।

3. ਪਿੱਛਲੀ ਉਮਰ ਆ ਗਈ ਥਾਂ ਥਾਂ ਧੱਕੇ ਖਾਦਿਆਂ ਨੂੰ।
ਛਡਿਆ ਨਾ ਪੀਰ ਤੇ ਫਕੀਰ।
ਨਾਨਕ ਗੁਰੂ ਦਾ ਘਰ ਵੱਡਾ ਕਹਿੰਦੇ ਸਾਰਿਆਂ ਤੋਂ,
ਤੁਹਾਡੇ ਦਰ ਆਏ ਹਾਂ ਅਖੀਰ।
ਇਕੋ ਤੁਹਾਡਾ ਆਸਰਾ ਹੈ ਧੰਨ ਗੁਰੂ ਰਾਮਦਾਸ,
ਆਏ ਹਾਂ ਸਹਾਰੇ ਸਾਰੇ ਛੋੜ।
ਸਾਨੂੰ ਇਕ ਪੁੱਤਰ ਦੀ ਲੋੜ।

4. ਪਿਛਲੀ ਉਮਰ ਤੱਕ ਪੱਤੀ ਮੇਰੇ ਮਹਾਰਾਜ!
ਸੰਗਦੇ ਨਾ ਮੂੰਹੋਂ ਕੁਝ ਕਹਿਣ।
ਮਾਲਵੇ ਦੀ ਧਰਤੀ 'ਚੋਂ ਸੇਵਾ ਦੇ ਬਹਾਨੇ ਦਾਤਾ!
ਆਏ ਉਂਝ ਪੁੱਤਰ ਸਾਂ ਲੈਣ।
ਪੁੱਤਰਾਂ ਬਗੈਰ ਸਾਂਝਾਂ ਜਗ ਨਾਲ ਸੋਂਹਦੀਆਂ ਨਹੀਂ,
ਜਗ ਨਾਲ ਫੱਬਦੇ ਨਹੀਂ ਜੋੜ।
ਸਾਨੂੰ ਇਕ ਪੁੱਤਰ ਦੀ ਲੋੜ.......

5. ਪੁੱਤਰ ਬਗੈਰ ਕਹਿੰਦੇ ਗੋਤਮ ਰਿੱਖੀ ਦੀ ਕੀਤੀ,
ਭਗਤੀ ਨਾ ਹੋਈ ਪ੍ਰਵਾਨ।
ਕਹਿੰਦੇ ਉਹਨੂੰ ਮੋੜਿਆ ਦੁਬਾਰਾ ਫਿਰ ਧਰਤੀ ਤੇ,
ਪੈਦਾ ਕਰੋ ਜਾ ਕੇ ਸੰਤਾਨ।
ਝੋਲੀ ਵਿਚ ਖੈਰ ਇਕ ਪੁੱਤਰ ਦਾ ਦਿਓ ਜੀ,
ਦੁੱਖ ਤੇ ਦਲਿਦਰਾਂ ਨੂੰ ਤੋੜ।
ਸਾਨੂੰ ਇਕ ਪੁੱਤਰ ਦੀ ਲੋੜ.......

6. ਅੱਖੀਆਂ ਗਵਾਈਆਂ ਭਾਵੇਂ ਅੰਦਲੀ ਤੇ ਅੰਦਲੇ ਨੇ,
ਝੋਲੀ ਪਾਇਆ ਸਰਵਣ ਕੁਮਾਰ।
ਮੰਗਿਆਂ ਬਗੈਰ ਜਿਥੇ ਦਸ-ਦਸ ਖੇਡਦੇ ਨੇ,
ਉਨ੍ਹਾਂ ਨੂੰ ਕੀ ਪੁੱਤਰਾਂ ਦੀ ਸਾਰ।
ਕਹਿੰਦੇ ਪੁੱਤ ਮਿਲਦੇ ਬਜ਼ਾਰੀ ਕਦੇ ਮੁੱਲ ਨੂੰ ਨਾ,
ਮਾਇਆ ਹੋਏ ਲੱਖ ਤੇ ਕਰੋੜ
ਸਾਨੂੰ ਇਕ ਪੁੱਤਰ ਦੀ ਲੋੜ।

7. ਏਸ ਦਰਬਾਰ ਦੀ ਹੈ ਸੋਭਾ ਵਿਚ ਦੁਨੀਆਂ ਦੇ,

ਗੀਤ ਗਾਵੇ "ਅਮਨ" "ਪ੍ਰੀਤ"।

ਏਸ ਦਰਬਾਰ ਵਿਚੋਂ ਖਾਲੀ ਨਾ ਕੋਈ ਗਿਆ ਸਾਹਿਬਾ!

ਕਰਦੀ ਤਰੀਫ ਸਰਬਜੀਤ।

ਕਹਿੰਦਾ 'ਦਲਬੀਰ ਗਿੱਲ' ਮੇਹਰ ਦੀ ਨਜ਼ਰ ਕਰੋ,

ਆ ਜੇ ਨਵਾਂ ਜ਼ਿੰਦਗੀ 'ਚ ਮੋੜ।

ਸਾਨੂੰ ਇਕ ਪੁੱਤਰ ਦੀ ਲੋੜ, ਸਚੇ ਪਾਤਸ਼ਾਹ ਜੀ!

ਸਾਨੂੰ ਇਕ ਪੁੱਤਰ ਦੀ ਲੋੜ।

ਸਤਿਗੁਰੂ ਰਾਮਦਾਸ ਜੀ ਕਹਿਣ ਲੱਗੇ ਭਲਿਓ ਲੋਕੋ! ਬੇਸ਼ਕ ਤੁਹਾਡੇ ਭਾਗਾਂ ਵਿਚ ਕੋਈ ਪੁੱਤਰ ਨਹੀਂ ਸੀ। ਪਰ ਤੁਹਾਡੀ ਸੇਵਾ ਨੂੰ ਫਲ ਲੱਗੇਗਾ। ਇਕ ਪੁੱਤਰ ਤੁਹਾਡੀ ਝੋਲੀ ਵਿਚ ਪਾਉਂਦੇ ਹਾਂ ਤੁਹਾਡੀ ਸੇਵਾ ਪ੍ਰਵਾਨ ਹੈ। ਪੁੱਤਰ ਹੋਵੇਗਾ ਪੁੱਤਰ ਦਾ ਨਾਂ ਭਗਤੂ ਰਖਣਾ। ਸਮਾਂ ਆਇਆ ਜਦ ਬਾਬੇ ਆਦਮ ਜੀ ਦੇ ਘਰ ਪੁੱਤਰ ਨੇ ਜਨਮ ਲਿਆ ਉਸ ਵੇਲੇ ਭਾਈ ਆਦਮ ਜੀ ਦੀ ਉਮਰ 72 ਸਾਲ ਸੀ। ਸੋ ਉਸ ਭਾਈ ਭਗਤੂ ਜੀ ਦੇ ਨਾਂ ਤੇ ਭਾਈ ਕਾ ਭਗਤਾ ਇਕ ਕਸਬਾ ਹੈ। ਗੁਰੂ ਘਰ ਦੇ ਬੜੇ ਸੇਵਾਦਾਰ ਹੋਏ ਸਨ। ਫਿਰ ਉਨ੍ਹਾਂ ਦੇ ਘਰ ਦੋ ਪੁੱਤਰ ਹੋਏ ਭਾਈ ਜਿਊਫ ਜੀ ਤੇ ਭਾਈ ਗਉਰਾ ਜੀ ਜੋ ਬੜੇ ਯੋਧੇ ਸਨ। ਗੁਰੂ ਹਰ ਰਾਇ ਸਾਹਿਬ ਦੇ ਦਰਬਾਰ ਦੀ ਸੇਵਾ ਕਰਦੇ ਰਹੇ।

ਸਮਾਪਤ

☆☆☆

# ਪ੍ਰਸੰਗ

## ਸੁਦਾਗਰ ਮੱਖਣ ਸ਼ਾਹ ਲੁਬਾਣਾ

ਮੱਖਣ ਸ਼ਾਹ ਲੁਬਾਣਾ ਜੀ ਦਾ ਇਤਿਹਾਸ ਜਦ ਪੜ੍ਹਦੇ ਹਾਂ ਤਾਂ ਵੇਖਦੇ ਹਾਂ ਉਨ੍ਹਾਂ ਦਾ ਪਰਵਾਰ ਸ਼ੁਰੂ ਤੋਂ ਹੀ ਗੁਰੂ ਘਰ ਦਾ ਬੜਾ ਸ਼ਰਧਾਵਾਨ ਸੀ ਤੇ ਵਿਉਪਾਰ ਕਰਿਆ ਕਰਦਾ ਸੀ। ਮੱਖਣ ਸ਼ਾਹ ਦਾ ਪਿੰਡ ਜੇਹਲਮ ਦਰਿਆ ਤੇ ਕਿਨਾਰੇ ਤੇ ਟਾਂਡਾ ਲਿਖਿਆ ਹੈ। ਕੁਝ ਇਤਿਹਾਸਕਾਰਾਂ ਨੇ ਟਾਂਡਾਂ ਕਸ਼ਮੀਰ ਵੀ ਲਿਖਿਆ ਹੈ। ਅਮੀਰ ਪ੍ਰਵਾਰ ਸੀ। ਦੱਸ ਹਜ਼ਾਰ ਬਲਦ, ਹਜ਼ਾਰਾਂ ਗੱਡੇ ਊਠ ਤੇ ਘੋੜੀਆਂ ਘੋੜੇ ਤੇ ਆਪਣੇ ਦਰਿਆਈ ਬੇੜੇ ਸਨ। ਇਕ ਦਿਨ ਇਹਦਾ ਬੇੜਾ ਤਰੇਹਮੂ ਦਰਿਆ ਜਿਥੇ ਤਿੰਨ ਦਰਿਆ ਮਿਲਦੇ ਹਨ ਦਰਿਆ ਵਿਚ ਪਾਣੀ ਹੜ੍ਹ ਸੀ। ਤੇਜ ਹਵਾ ਚਲ ਰਹੀ ਸੀ। ਉਸ ਵਕਤ ਕੋਈ ਬਹੁਤੀ ਸਾਇੰਸ ਨੇ ਤਰੱਕੀ ਹਾਲੇ ਨਹੀਂ ਸੀ ਕੀਤੀ। ਤੇਜ ਹਵਾ ਅਤੇ ਜ਼ਿਆਦਾ ਪਾਣੀ ਆਉਣ ਦਾ ਪਤਾ ਨਹੀਂ ਸੀ ਚਲਦਾ। ਪਰ ਅਜ ਦੇ ਯੁੱਗ ਵਿਚ ਵੀ ਹਜ਼ਾਰਾਂ ਹਾਦਸੇ ਹੁੰਦੇ ਹਨ। ਤੇਜ ਹਵਾ ਚਲੀ ਬੇੜਾ ਡੋਲਣ ਲੱਗਾ, ਤੇਜ ਪਾਣੀ ਨੇ ਹੋਰ ਮੁਸੀਬਤ ਖੜੀ ਕਰ ਦਿੱਤੀ। ਬੇੜਾ ਘੁੰਮਣ-ਘੇਰੀਆਂ ਵਿਚ ਫਸ ਗਿਆ। ਜਦ ਕੋਈ ਪੇਸ਼ ਨਾ ਜਾਂਦੀ ਦਿਸੀ ਮਲਾਹਾਂ ਨੇ ਦਿਲ ਛੱਡ ਦਿੱਤੇ। ਬੇੜਾ ਪਲੋ-ਪਲੀ ਡੁੱਬ ਰਿਹਾ ਸੀ। ਮਾਲੀ ਨੁਕਸਾਨ ਤੇ ਇਕ ਪਾਸੇ ਜਦ ਜਾਨ ਵੀ ਜਾਂਦੀ ਦਿਸ ਰਹੀ ਸੀ। ਮਲਾਹਾਂ ਨੇ ਇਕ ਸੁਰ ਵਿਚ ਆਖਿਆ ਸੇਠ ਜੀ ਅੱਜ ਉਸ ਸਤਿਗੁਰੂ ਨੂੰ ਅਵਾਜ਼ ਦਿਓ, ਜਿਹਨੂੰ ਰੋਜ਼ ਯਾਦ ਕਰਦੇ ਸੋ ਅੱਜ ਲੋੜ ਹੈ। ਮੱਖਣ ਸ਼ਾਹ ਨੇ ਗਲ੍ਹ ਵਿਚ ਪਾ ਕੇ ਪੱਲਾ ਜੋੜ ਕੇ ਹੱਥ ਅੱਖਾਂ ਕੀਤੀਆਂ ਬੰਦ, ਛਮ ਛਮ ਕਰਦੇ ਹੰਝੂ ਫਰਕਦੇ ਹੋਏ ਬੁਲ੍ਹਾਂ ਨਾਲ ਗੁਰੂ ਨਾਨਕ ਦੇਵ ਜੀ ਦੇ ਦਰਬਾਰ ਵਿਚ ਬੇਨਤੀ ਇਉਂ ਕੀਤੀ-

# ਬੈਂਤ

1. ਇਕ ਦਿਨ ਅਚਨਚੇਤੀ ਹਵਾ ਵੱਗਣ ਲੱਗੀ,
ਹੌਲੀ ਹੌਲੀ ਉਹ ਵੱਡਾ ਤੁਫਾਨ ਬਣ ਗਈ।
ਕੁਝ ਵੀ ਸੁਝਦੀ ਨਹੀਂ ਬੇੜਾ ਡੋਲਦਾ ਹੈ,
ਮੱਖਣ ਸ਼ਾਹ ਦੇ ਭਾਅ ਦੀ ਆਣ ਬਣ ਗਈ।
ਹੁਣ ਹੋਰ ਤੇ ਕੁਝ ਨਹੀਂ ਹੋ ਸਕਦਾ,
ਸਾਰੇ ਇਕ ਦਮ ਇਹੋ ਵੀਚਾਰ ਕਰਦੇ।
ਮੱਖਣ ਸ਼ਾਹ ਲੁਬਾਣੇ ਅਰਦਾਸ ਕੀਤੀ,
ਸੱਚੇ ਪਾਤਸ਼ਾਹ ਬੇੜੇ ਨੂੰ ਪਾਰ ਕਰ ਦੇ।

2. ਮੱਖਣ ਸ਼ਾਹ ਨੂੰ ਗਲ ਕੋਈ ਔੜਦੀ ਨਹੀਂ,
ਬੇੜਾ ਪਲੋ-ਪਲੀ ਡੁਬਦਾ ਜਾ ਰਿਹਾ ਸੀ।
ਹੰਝੂ ਡਿਗਦੇ ਸੀ ਹੱਥ ਜੁੜੇ ਹੋਏ ਸੀ,
ਮਿੰਨਤਾ ਕਰ ਰਿਹਾ ਸੀ ਤਰਲੇ ਪਾ ਰਿਹਾ ਸੀ।
ਬੇੜਾ ਘੇਰਿਆ ਜੋ ਘੁੰਮਣ-ਘੇਰੀਆਂ ਨੇ,
ਲਾ ਕੇ ਮੇਹਰ ਚੱਪੂ ਏਹਨੂੰ ਬਾਹਰ ਕਰ ਦੇ।
ਮੱਖਣ ਸ਼ਾਹ ਸੁਦਾਗਰ ਅਰਦਾਸ ਕਰਦਾ,
ਸੱਚੇ ਪਾਤਸ਼ਾਹ ਬੇੜੇ ਨੂੰ ਪਾਰ ਕਰ ਦੇ।

3. ਉੱਚੀ ਉੱਚੀ ਦਰਿਆ ਵਿਚ ਪੈਣ ਛੱਲਾਂ,
ਬੱਦਲ ਗਰਜਦਾ ਤੇ ਬਿੱਜਲੀ ਕੜਕਦੀ ਐ।
ਰੰਗ ਉਡੇ ਮਲਾਹਾਂ ਨੇ ਦਿਲ ਛੱਡੇ,
ਮੱਖਣ ਸ਼ਾਹ ਦੀ ਵੀ ਛਾਤੀ ਧੜਕਦੀ ਐ।

ਤੇਰੇ ਦਰ ਤੇ ਇਹੋ ਫਰਿਆਦ ਸਾਡੀ,
ਮੇਰੇ ਮਾਲਕਾ! ਅੱਜ ਚਮਤਕਾਰ ਕਰ ਦੇ।
ਮੱਖਣ ਸ਼ਾਹ ਲੁਬਾਣੇ.....

4. ਹੁਣ ਆਸਰਾ ਹੋਰ ਨਹੀਂ ਰਿਹਾ ਬਾਕੀ,
ਤੂੰ ਹੀ ਚੜ੍ਹੇ ਤੂਫਾਨ ਨੂੰ ਠੱਲ ਸਕਦਾ।
ਤੇਰੇ ਹੁਕਮ ਬਿਨ ਹਵਾ ਨਹੀਂ ਹਿੱਲ ਸਕਦੀ,
ਤੇਰੇ ਹੁਕਮ ਬਿਨ ਪਾਣੀ ਨਹੀਂ ਚੱਲ ਸਕਦਾ।
ਜੇ ਤੂੰ ਚਾਹੇਂ ਤੇ ਕੀ ਨਹੀਂ ਹੋ ਸਕਦਾ,
ਜੇਹੜਾ ਹੋਇਆ ਨਹੀਂ ਵਿਚ ਸੰਸਾਰ ਕਰ ਦੇ।
ਮੱਖਣ ਸ਼ਾਹ ਲੁਬਾਣੇ.....

5. ਔਖੀ ਵੇਲੇ ਪ੍ਰਮਾਤਮਾ ਯਾਦ ਆਉਂਦਾ,
ਵੇਲੇ ਸੁੱਖਾਂ ਦੇ ਸਭ ਕੁਝ ਭੁੱਲ ਜਾਂਦਾ।
ਬੰਦਾ ਕੱਖ ਵੀ ਨਹੀਂ ਆਕੜ ਵਿਚ ਆ ਕੇ,
ਆਪ ਬਣ ਖੁਦਾ ਦੇ ਤੁੱਲ ਜਾਂਦਾ।
ਮੈਨੂੰ ਆਪਣਾ ਸਮਝ ਕੇ ਲਾ ਚਰਨੀਂ,
ਮੇਰੇ ਸੁਪਨਿਆਂ ਤਾਈਂ ਸਕਾਰ ਕਰ ਦੇ।
ਮੱਖਣ ਸ਼ਾਹ ਲੁਬਾਣੇ.....

6. ਵੇਲੇ ਬਣੀ ਦੇ ਜੇਸ ਨੇ ਯਾਦ ਕੀਤਾ,
ਸ਼ਰਨ ਆਇਆ ਜੋ ਉਸਨੂੰ ਤਾਰ ਦਿੱਤਾ।
ਇਕ ਵਾਰ ਮਰਦਾਨੇ ਅਵਾਜ਼ ਮਾਰੀ,
ਆ ਕੇ ਤੱਪਤ ਕੜਾਹੇ ਨੂੰ ਠਾਰ ਦਿੱਤਾ।
ਜੇਹੜਾ ਗੱਲ ਸੁਣ ਲਏ ਉਹੀ ਦੰਗ ਰਹਿ ਜਾਏ,

ਅਜ ਸਾਰੀਆਂ ਸ਼ਕਤੀਆਂ ਜ਼ਾਹਰ ਕਰ ਦੇ।
ਮੱਖਣ ਸ਼ਾਹ ਲੁਬਾਣੇ.....

7. ਅਜ ਡੁੱਬਦੇ ਬੇੜੇ ਨੂੰ ਤਾਰ ਦਏਂ ਜੇ,
ਨੰਗੇ ਪੈਰ ਕਰ ਚਲ ਕੇ ਆਵਾਂਗਾ ਮੈਂ।
ਭੇਟਾ ਹੋਰ ਪ੍ਰੇਮ ਨਾਲ ਕਰਾਂ ਭੇਟਾ,
ਪੰਜ ਸੌ ਮੋਹਰ ਦੀ ਭੇਟ ਚੜ੍ਹਾਵਾਂਗਾ ਮੈਂ।
ਆਪਣੇ ਸੇਵਕਾਂ ਦੀ ਲਾਜ ਆਪ ਰੱਖੋ,
ਦਾਤਾ ਜੋਦੜੀ ਤੇਰੇ ਦਰਬਾਰ ਕਰਦੇ।
ਮੱਖਣ ਸ਼ਾਹ ਲੁਬਾਣੇ.....

8. ਲੋਕੀ ਕਹਿਣ ਨਾ ਗੁਰੂ ਨਹੀਂ ਹੋਣਾ ਸੱਚਾ,
ਜੇਕਰ ਸੱਚਾ ਸੀ ਤੇ ਫੇਰ ਆਇਆ ਕਿਉਂ ਨਾ?
ਹਰ ਵੇਲੇ ਜੋ ਗੁਰੂ ਅਰਾਧਦਾ ਸੀ,
ਉਸ ਡੁਬਦੇ ਨੂੰ ਬੰਨ੍ਹੇ ਲਾਇਆ ਕਿਉਂ ਨਾ?
ਜੇਹੜੇ ਗੁਰੂ ਦੀ ਗੱਦੀ ਨੂੰ ਨਿੰਦਦੇ ਨੇ,
ਐਸੇ ਝੂਠਿਆਂ ਨੂੰ ਸ਼ਰਮ ਸ਼ਾਰ ਕਰ ਦੇ।
ਮੱਖਣ ਸ਼ਾਹ ਲੁਬਾਣੇ.....

9. ਜਿਉਂ ਜਿਉਂ ਕਿਰਨ ਮੋਤੀ ਅੱਖੋਂ ਪ੍ਰੇਮ ਵਾਲੇ,
ਮੇਰੇ ਪਾਤਸ਼ਾਹ ਨੂੰ ਤਰਸ ਆਈ ਜਾਵੇ।
ਡੁੱਬਦੇ ਹੋਏ ਜਹਾਜ਼ ਨੂੰ ਡਾਹ ਮੋਢਾ,
ਨੌਵਾਂ ਸਤਿਗੁਰੂ ਜੀ ਬੰਨ੍ਹੇ ਲਾਈ ਜਾਵੇ।
ਜੇਹੜਾ ਗੁਰੂ ਨੂੰ ਦਿਲੋਂ ਪਿਆਰ ਕਰਦਾ,
ਅਗੋਂ ਸਤਿਗੁਰੂ ਦੂਣਾ ਪਿਆਰ ਕਰਦੇ।
ਮੱਖਣ ਸ਼ਾਹ ਲੁਬਾਣੇ.....

10\. ਅੱਖਾਂ ਖੁਲ੍ਹੀਆਂ ਜਾਂ ਮੱਖਣ ਸ਼ਾਹ ਡਿੱਠਾ,
ਬੇੜਾ ਆਣ ਕਿਨਾਰੇ ਤੇ ਲਗਿਆ ਏ।
ਮੇਰੇ ਪਾਤਸ਼ਾਹ ਧੰਨ ਹੈਂ ਧੰਨ ਹੈਂ ਤੂੰ,
ਦਿਲ ਦੀਪ ਪ੍ਰੇਮ ਦਾ ਜੱਗਿਆ ਏ।
ਵੇਖ ਸਿੱਖ ਦਾ ਪ੍ਰੇਮ ਦਲਬੀਰ ਸਿੰਘਾ,
ਅੱਜ ਚੋਜ ਕੀ ਮੇਰੇ ਨਿਰੰਕਾਰ ਕਰਦੇ।
ਮੱਖਣ ਸ਼ਾਹ ਲੁਬਾਣੇ ਅਰਦਾਸ ਕੀਤੀ,
ਸੱਚੇ ਪਾਤਸ਼ਾਹ ਬੇੜੇ ਨੂੰ ਪਾਰ ਕਰ ਦੇ।

ਮੱਖਣ ਸ਼ਾਹ ਕਹਿ ਰਿਹਾ ਸੀ ਮਹਾਰਾਜ ਜੇ ਅਜ ਇਸ ਸੇਵਕ ਨੂੰ ਹੱਥ ਦੇ ਕੇ ਰੱਖ ਲਓ ਤਾਂ ਪੰਜ ਸੌ ਮੋਹਰ ਅਤੇ ਹੋਰ ਵੀ ਕੀਮਤੀ ਭੇਟਾ ਲੈ ਕੇ ਆਪ ਜੀ ਦੇ ਦਰ ਤੇ ਆਵਾਂਗਾ। ਬੇਸ਼ਕ ਮੱਖਣ ਸ਼ਾਹ ਪਹਿਲਾਂ ਵੀ ਦਸਵੰਧ ਲਈ ਮਾਇਆ ਲੈ ਕੇ ਆਇਆ ਕਰਦਾ ਸੀ। ਜੋ ਗੁਰੂ ਦੀ ਰੀਤ ਹੈ। ਸਤਿਗੁਰੂ ਮਹਾਰਾਜ ਨੇ ਮੇਹਰ ਕੀਤੀ ਮੱਖਣ ਸ਼ਾਹ ਦਾ ਬੇੜਾ ਕਿਨਾਰੇ ਲਗ ਗਿਆ। ਦਿਲੋਂ ਕੀਤੀ ਅਰਦਾਸ ਪ੍ਰਵਾਨ ਹੋ ਗਈ, ਮੱਖਣ ਸ਼ਾਹ ਸਾਥੀਆਂ ਨੂੰ ਲੈ ਕੇ ਖੁਸ਼ੀ-ਖੁਸ਼ੀ ਦਿੱਲੀ ਪਹੁੰਚਾ ਉਸ ਵੇਲੇ ਅੱਠਵੇਂ ਪਾਤਸ਼ਾਹ ਗੁਰਗੱਦੀ ਤੇ ਸਨ। ਪਰ ਗੁਰੂ ਸਾਹਿਬ 30 ਮਾਰਚ 1664 ਈ: ਨੂੰ (ਬਾਬਾ ਬਸੇ ਗਰਾਮ ਬਕਾਲੇ) ਕਹਿ ਕੇ ਜੋਤੀ ਜੋਤ ਸਮਾ ਗਏ ਸਨ। ਸੋ ਮੱਖਣ ਸ਼ਾਹ ਦਿੱਲੀ ਤੋਂ ਬਾਬੇ ਬਕਾਲੇ ਸਾਹਿਬ ਵੱਲ ਤੁਰ ਪਿਆ। ਬਾਬੇ ਬਕਾਲੇ ਕਹਿੰਦੇ ਨੇ ਕਿ ਬਾਈ ਮੰਜੀਆਂ ਡਾਹ ਕੇ ਗੁਰੂ ਪ੍ਰਵਾਰ ਵਾਲੇ ਬੈਠ ਗਏ ਭਾਵੇਂ ਗੁਰੂ ਪਰਵਾਰ ਵਾਲਿਆਂ ਦੀ ਗਿਣਤੀ 22 ਨਹੀਂ ਬਣਦੀ। ਹਰ ਕੋਈ ਆਪਣੇ ਆਪ ਨੂੰ ਸੱਚਾ ਗੁਰੂ ਦੱਸ ਰਿਹਾ ਸੀ। ਉਨ੍ਹਾਂ ਦੇ ਚੇਲੇ ਆਪਣੇ-ਆਪਣੇ ਬਾਬੇ ਨੂੰ ਸੱਚਾ ਸਿੱਧ ਕਰਨ ਲਈ ਤਰ੍ਹਾਂ ਤਰ੍ਹਾਂ ਦੀਆਂ ਮਨ-ਘੜਤ ਕਹਾਣੀਆਂ ਸੁਣਾ ਰਹੇ ਸਨ। ਜਿਵੇਂ ਅਜ ਵੀ ਚੇਲੇ ਆਪਣੇ ਬਾਬੇ ਨੂੰ ਦੂਜਿਆਂ ਨਾਲੋਂ ਵੱਡਾ ਦਸਣ ਲਈ ਕਈ ਪ੍ਰਕਾਰ ਦੀਆਂ ਕਰਾਮਾਤਾਂ ਨਵੇਂ-ਨਵੇਂ ਕੌਤਕ ਦਸਦੇ ਹਨ। ਜਿਨ੍ਹਾਂ ਦਾ ਸਿੱਖੀ ਸਿਧਾਂਤ ਨਾਲ ਦੂਰ ਦਾ ਵਾਸਤਾ ਵੀ ਨਹੀਂ ਹੁੰਦਾ। ਪਰ ਭੋਲੇ ਭਾਲੇ ਲੋਕਾਂ ਨੂੰ ਭਰਮਾਇਆ ਜ਼ਰੂਰ ਜਾ

ਸਕਦਾ। ਮੱਖਣ ਸ਼ਾਹ ਜਦ ਬਾਬੇ ਬਕਾਲੇ ਪਹੁੰਚਾ ਤਾਂ ਉਨ੍ਹਾਂ ਬਾਬਿਆਂ ਤੇ ਚੇਲਿਆਂ ਦਾ ਰੌਲਾ ਪੈਂਦਾ ਸੁਣਿਆ ਤਾਂ ਹੈਰਾਨ ਰਹਿ ਗਿਆ ਇਹਨਾਂ ਵਿਚੋਂ ਕੌਣ ਸੱਚਾ ਸਤਿਗੁਰੂ ਹੋ ਸਕਦਾ ਹੈ, ਮਨ ਨਾਲ ਵਿਚਾਰਾਂ ਇਉਂ ਕਰਨ ਲੱਗਾ-

## ਮੱਖਣ ਸ਼ਾਹ ਕਹੇ ਪੰਜ ਸੌ ਮੋਹਰਾਂ ਕਿਸ ਦੀ ਭੇਟ ਚੜ੍ਹਾਵਾਂ

## ਦਵੱਈਆ

1. ਮੱਖਣ ਸ਼ਾਹ ਨੇ ਜਦੋਂ ਵੇਖਿਆ ਵਿਚ ਬਕਾਲੇ ਆ ਕੇ।
ਕੀ ਵੇਖਦਾ ਅੱਗੇ ਬੈਠੇ ਬਾਈ ਮੰਜੀਆਂ ਡਾਹ ਕੇ।
ਮੈਂ ਆਇਆ ਸਾਂ ਸਤਿਗੁਰ ਦੇ ਦਰ ਲੈ ਕੇ ਖ਼ੁਸ਼ੀਆਂ ਚਾਵਾਂ।
ਮੱਖਣ ਸ਼ਾਹ ਕਹੇ ਪੰਜ ਸੌ ਮੋਹਰਾਂ ਕਿਸ ਦੀ ਭੇਟ ਚੜ੍ਹਾਵਾਂ।

2. ਆ ਜਾਓ ਆ ਜਾਓ ਏਧਰ ਆ ਜਾਓ ਹਰ ਕੋਈ ਵਾਜਾਂ ਮਾਰੇ।
ਗੁਰ-ਗੱਦੀ ਦਾ ਵਾਰਸ ਹਾਂ ਮੈਂ ਆਖੀ ਜਾਂਦੇ ਸਾਰੇ।
ਇਹ ਠੱਗਾਂ ਦੇ ਟੋਲੇ ਕੋਲੋਂ ਕਿਤੇ ਨਾ ਠੱਗਿਆ ਜਾਵਾਂ।
ਮੱਖਣ ਸ਼ਾਹ ਕਹੇ.....

3. ਸੁਣ-ਸੁਣ ਕੇ ਏਨਾ ਦੀਆਂ ਗੱਲਾਂ ਮੱਖਣ ਸ਼ਾਹ ਘਬਰਾਵੇ।
ਸੱਚਾ ਸਤਿਗੁਰ ਦਸਣ ਬਦਲੇ ਹਰ ਕੋਈ ਰੌਲਾ ਪਾਵੇ।
ਏਦਾਂ ਸ਼ੋਰ ਮਚਾਇਆ ਉਹਨਾਂ ਜਿਵੇਂ ਚਿੜੀਆਂ ਕਾਵਾਂ।
ਮੱਖਣ ਸ਼ਾਹ ਕਹੇ.....

4. ਗੁਰ ਸਿੱਖਾਂ ਤੋਂ ਸੁਣਿਆ ਹੈ ਕੇ ਅੱਠਵਾਂ ਸਤਿਗੁਰ ਕਹਿੰਦਾ।
ਗੁਰ-ਗੱਦੀ ਦਾ ਵਾਰਸ ਬਾਬਾ ਵਿਚ ਬਕਾਲੇ ਰਹਿੰਦਾ।
ਸੋਚੇ ਇਹ ਮੋਹਰਾਂ ਦੀ ਥੈਲੀ ਕਿਸ ਦੇ ਹੱਥ ਫੜਾਵਾਂ।
ਮੱਖਣ ਸ਼ਾਹ ਕਹੇ.....

5. ਮੇਰੀਆਂ ਅੱਖੀਆਂ ਤਰਸ ਗਈਆਂ ਨੇ ਅਜੇ ਨਜ਼ਰ ਨਹੀਂ ਆਇਆ।
ਜਿਸ ਸਤਿਗੁਰ ਨੇ ਡੁਬਦਾ ਮੇਰਾ ਬੇੜਾ ਬੰਨ੍ਹੇ ਲਾਇਆ।
ਨਜ਼ਰ ਪਏ ਤਾਂ ਉਸ ਸਤਿਗੁਰ ਦੇ ਚਰਨੀਂ ਸੀਸ ਝੁਕਾਵਾਂ।
ਮੱਖਣ ਸ਼ਾਹ ਕਹੇ.....

6. ਕਿਸ ਦੇ ਮੂਹਰੇ ਭੇਟਾ ਰੱਖਾਂ ਮੱਖਣ ਸ਼ਾਹ ਵੀ ਸੰਗੇ।
ਕਹਿੰਦਾ ਜਿਹੜਾ ਸੱਚਾ ਸਤਿਗੁਰ ਆਪੇ ਮੂਹੋਂ ਮੰਗੇ।
ਜੇ ਮੇਰਾ ਸਤਿਗੁਰ ਸ਼ਰਮਾਵੇ ਮੈਂ ਵੀ ਤਾਂ ਸ਼ਰਮਾਵਾਂ।
ਮੱਖਣ ਸ਼ਾਹ ਕਹੇ.....

7. ਮੱਖਣ ਸ਼ਾਹ ਦੇ ਦਿਲ ਦੀ ਪਰ ਨਾ ਗੱਲ ਕਿਸੇ ਨੇ ਬੁੱਝੀ।
ਵਿਓਂਤਾਂ ਸੋਚ ਸੋਚ ਕੇ ਉਸਨੂੰ ਵਿਉਂਤ ਅਨੋਖੀ ਸੁੱਝੀ।
ਸਚ ਝੂਠ ਦੀ ਪਰਖ ਹੋ ਜਾਵੇ ਐਸੀ ਬਣਤ ਬਣਾਵਾਂ।
ਮੱਖਣ ਸ਼ਾਹ ਕਹੇ.....

8. ਕਿੱਦਾਂ ਕਰੀਏ ਦਿਲ ਦੇ ਵਿਚ ਉਸ ਬਹੁਤ ਦਲੀਲਾਂ ਕਰੀਆਂ।
ਸੋਚ-ਸੋਚ ਉਸ ਸਭ ਦੇ ਮੂਹਰੇ ਪੰਜ-ਪੰਜ ਮੋਹਰਾਂ ਧਰੀਆਂ।
ਕਿਹੜਾ ਮੈਥੋਂ ਮੰਗਦਾ ਮੋਹਰਾਂ ਮੈਂ ਵੀ ਤਾਂ ਅਜ਼ਮਾਵਾਂ।
ਮੱਖਣ ਸ਼ਾਹ ਕਹੇ.....

9. ਹੁਣ ਦੀ ਨਹੀਂ ਇਹ ਚਲੀ ਔਂਦੀ ਹੈ ਜੁਗਾਂ ਦੀ ਰੀਤੀ।
ਅਜ ਵੀ ਵੇਖ ਪਖੰਡੀ ਲੋਕਾਂ ਦੁਨੀਆਂ ਕਮਲੀ ਕੀਤੀ।
ਨਹੀਂ 'ਦਲਬੀਰੇ' ਦੱਸਦਾ ਕੋਈ ਸੱਚੇ ਦਾ ਸਰਨਾਵਾਂ।
ਮੱਖਣ ਸ਼ਾਹ ਕਹੇ ਪੰਜ ਸੌ ਮੋਹਰਾਂ ਕਿਸ ਦੀ ਭੇਟ ਚੜ੍ਹਾਵਾਂ।

ਮੱਖਣ ਸ਼ਾਹ ਆਪਣੇ ਮਨ ਨਾਲ ਵਿਚਾਰਾਂ ਕਰ ਰਿਹਾ ਸੀ ਕਿ ਕੌਣ ਹੋਵੇਗਾ ਨੌਵਾਂ ਸਤਿਗੁਰ ਜਿਸ ਦੇ ਅੱਗੇ ਮੈਂ ਇਹ ਪੰਜ ਸੌ ਮੋਹਰਾਂ ਦੀ ਥੈਲੀ ਮੱਥਾ

ਟੇਕ ਦੇਵਾਂ। ਦਾਹਵੇ ਤਾਂ ਸਾਰੇ ਹੀ ਸੱਚਾ ਗੁਰੂ ਹੋਣ ਦਾ ਕਰ ਰਹੇ ਹਨ। ਪਰ ਸੱਚਾ ਗੁਰੂ ਤਾਂ ਕੀ ਇਹਨਾਂ ਵਿਚ ਤਾਂ ਸੱਚੇ ਸੰਤਾਂ ਵਾਲਾ ਵੀ ਕੋਈ ਗੁਣ ਨਹੀਂ ਦਿਸਦਾ। ਏਨੇ ਲੋਭੀਆਂ, ਛੋਹਦਿਆਂ ਨੂੰ ਮੈਂ ਪੰਜ ਸੌ ਮੋਹਰ ਕਿਵੇਂ ਦੇ ਦੇਵਾਂ। ਮੈਂ ਗੁਰੂ ਦਾ ਸਿੱਖ ਹਾਂ ਠੱਗਿਆ ਨਹੀਂ ਜਾਵਾਂਗਾ। ਸਿੱਖ ਦਾ ਧਰਮ ਨਹੀਂ ਪਖੰਡੀਆਂ ਕੋਲੋਂ ਠੱਗੇ ਜਾਵੇ, ਮੈਂ ਪਹਿਲਾਂ ਪਰਖ ਕਰਾਂਗਾ।

ਸੋ ਸੋਚ ਸੋਚ ਕੇ ਉਹਦੇ ਮਨ ਵਿਚ ਇਕ ਵਿਓਂਤ ਆਈ। ਉਸ ਨੇ ਸਾਰਿਆਂ ਅੱਗੇ ਪੰਜ-ਪੰਜ ਮੋਹਰਾਂ ਰੱਖਣੀਆਂ ਸ਼ੁਰੂ ਕਰ ਦਿੱਤੀਆਂ ਕਿ ਜਿਹੜਾ ਸੱਚਾ ਗੁਰੂ ਹੋਵੇਗਾ ਮੇਰੇ ਦਿਲ ਦੀ ਬੁੱਝ ਕੇ ਆਪੇ ਆਪਣੀ ਭੇਟਾ ਲੈ ਲਵੇਗਾ (ਕਈਆਂ ਦੋ ਦੋ ਮੋਹਰਾਂ ਵੀ ਲਿਖਿਆ ਹੈ) ਮੱਖਣ ਸ਼ਾਹ ਇਉਂ ਕਰਦਾ ਤੁਰਿਆ ਗਿਆ। ਪਰ ਦਿਲ ਵਿਚਲੀ ਗੱਲ ਕਿਸੇ ਨੂੰ ਵੀ ਨਾ ਦੱਸੀ, ਸਗੋਂ ਵਰ ਤੇ ਅਸੀਸਾਂ ਦੇਣ ਲੱਗੇ। ਮੱਖਣ ਸ਼ਾਹ ਉਦਾਸ ਹੋ ਗਿਆ ਤਾਂ ਪਿੱਛੇ ਮੁੜਨ ਲੱਗਾ ਮਨ ਵਿਚ ਆਇਆ ਪੁਛ ਲਈਏ ਕੋਈ ਹੋਰ ਵੀ ਗੁਰੂ ਪ੍ਰਵਾਰ ਵਿਚੋਂ ਹੈ। ਤਾਂ ਇਕ ਸਿੱਖ ਨੇ ਸਤਿਗੁਰ ਤੇਗ ਬਹਾਦਰ ਸਾਹਿਬ ਬਾਰੇ ਇਉਂ ਖੁਲਾਸਾ ਕੀਤਾ -

## ਪੁੱਤਰ ਗੁਰ ਛੇਵੇਂ ਦੇ ਹੈ ਉਸ ਭੋਰੇ ਦੇ ਵਿਚ ਰਹਿੰਦੇ

### ਦੋਤਾਰਾ ਛੰਦ

1. ਰੱਖ ਪੰਜ-ਪੰਜ ਮੋਹਰਾਂ ਜਾਂ ਮੱਖਣ ਸ਼ਾਹ ਪਿਛਾਂਹ ਨੂੰ ਤੁਰਿਆ।
ਕੋਈ ਹੋਰ ਵੀ ਹੈ ਪੁਛੀਏ ਉਸ ਦੇ ਮਨ ਵਿਚ ਫੁਰਨਾ ਫੁਰਿਆ।
ਇਕ ਕਹਿਦਾ ਦਸਾਂ ਜੀ ਜਿਸ ਨੂੰ ਤੇਗ ਬਹਾਦਰ ਕਹਿੰਦੇ।
ਪੁੱਤਰ ਗੁਰ ਛੇਵੇ ਦੇ ਹੈ ਉਸ ਭੋਰੇ ਦੇ ਵਿਚ ਰਹਿੰਦੇ।
2. ਲਗਦੇ ਅਨਜਾਣ ਤੁਸੀਂ ਏਥੇ ਪਹਿਲੀ ਵਾਰੀ ਆਏ।
ਭੋਰੇ ਵਿਚ ਬੈਠਿਆਂ ਦੇ ਤੁਸਾਂ ਨੇ ਤਾਂ ਨਹੀਂ ਦਰਸਨ ਪਾਏ।
ਇਹ ਜਿਤਨੇ ਬਾਬੇ ਨੇ ਇਹ ਸਭ ਉਸ ਤੋਂ ਬਹੁਤ ਤਰਿੰਹਦੇ
ਪੁੱਤਰ ਗੁਰ ਛੇਵੇਂ ਦੇ.........

3. ਜੇ ਇੱਛਾ ਹੋਵੇ ਤਾਂ ਦਰਸ਼ਨ ਉਸਦੇ ਵੀ ਜਾ ਕਰ ਲਓ।
ਜੇ ਸਭ ਨੂੰ ਧਰੀਆਂ ਨੇ ਮੋਹਰਾਂ ਉਸ ਮੂਹਰੇ ਵੀ ਧਰ ਲਓ।
ਇਹ ਬਹੁਤ ਤਿਆਗੀ ਨੇ ਮੋਹਰਾਂ ਦੇ ਲਓ ਜੇਕਰ ਲੈਂਦੇ।
ਪੁੱਤਰ ਗੁਰ ਛੇਵੇਂ ਦੇ..........

4. ਆਹ ਬਾਕੀ ਜਿਤਨੇ ਨੇ ਉਹ ਨਹੀਂ ਇਹਨਾਂ ਦੇ ਨਾਲ ਬਹਿੰਦੇ।
ਉਹ ਵੱਖਰਾ ਬਹਿ ਕੇ ਤੇ ਵਾਹਿਗੁਰੂ ਵਾਹਿਗੁਰੂ ਕਰਦੇ ਰਹਿੰਦੇ।
ਗਰਮੀ ਤੇ ਸਰਦੀ ਕੀ ਉਹ ਸਭ ਭੁੱਖ ਤਰੇਹਾਂ ਸਹਿਦੇ।
ਪੁੱਤਰ ਗੁਰ ਛੇਵੇਂ ਦੇ..........

5. ਭੋਰੇ ਵਿਚ ਬਹਿ ਕੇ ਤੇ ਉਸਨੇ ਛੱਬੀ ਸਾਲ ਗੁਜ਼ਾਰੇ।
ਪੁੱਤ ਮਾਤ ਨਾਨਕੀ ਦੇ ਜੋ ਹਨ ਬਹੁਤ ਤਪੱਸਵੀ ਤਾਰੇ।
ਇਹ ਜੱਗ ਦੀ ਰੀਤੀ ਹੈ ਝੂਠੇ ਸਚਿਆਂ ਦੇ ਨਾਲ ਖਹਿੰਦੇ।
ਪੁੱਤਰ ਗੁਰ ਛੇਵੇਂ ਦੇ..........

6. ਚਰਨਾਂ ਵਿਚ ਬੈਠੀ ਹੋਏ ਮਾਂ ਗੁਜਰੀ ਜੀ ਸੇਵ ਕਮੋਂਦੇ।
ਉਹ ਅੰਦਰੇ ਰਹਿੰਦੇ ਨੇ ਬਾਹਰ ਕਦੇ-ਕਦੇ ਹੀ ਔਂਦੇ।
ਉਹ ਸੰਤ ਆਤਮਾ ਨੇ ਹਰਦਮ ਨਾਮ ਦੇ ਵਹਿਣੀ ਵਹਿੰਦੇ।
ਪੁੱਤਰ ਗੁਰ ਛੇਵੇਂ ਦੇ..........

7. ਜੋ ਅੱਠਵੇਂ ਸਤਿਗੁਰ ਸਨ ਤਾਰਨਹਾਰ ਸਵਾਮੀ ਜੱਗ ਦੇ।
ਇਹ ਉਸੇ ਸਤਿਗੁਰ ਦੇ ਰਿਸ਼ਤੇ 'ਚੋਂ ਬਾਬਾ ਜੀ ਲਗਦੇ।
ਸਤਿਨਾਮ ਵਾਹਿਗੁਰੂ ਦਾ ਜਪਦੇ ਜਾਪ ਨੇ ਉਠਦੇ ਬਹਿੰਦੇ।
ਪੁੱਤਰ ਗੁਰ ਛੇਵੇਂ ਦੇ..........

8. ਭਗਤੀ ਵਿਚ ਸ਼ਕਤੀ ਹੈ ਇਹ ਗੱਲ ਸੱਚ ਸਿਆਣੇ ਕਹਿ ਗਏ।
ਜਿਤ ਹੁੰਦੀ ਸੱਚਿਆਂ ਦੀ ਝੂਠੇ ਠੱਗੀਆਂ ਜੋਗੇ ਰਹਿ ਗਏ।
ਨਿਸ਼ਚਾ 'ਦਲਬੀਰੇ' ਦਾ ਆਖਰਕਾਰ ਜੋ ਝੂਠੇ ਢਹਿੰਦੇ।
ਪੁੱਤਰ ਗੁਰ ਛੇਵੇਂ ਦੇ ਹਨ ਉਸ ਭੋਰੇ ਦੇ ਵਿਚ ਰਹਿੰਦੇ।

ਸਿੱਖ ਨੇ ਦੱਸਿਆ ਸੇਠ ਜੀ ਗੁਰੂ ਮਹਾਰਾਜ ਦੇ ਪਰਵਾਰ ਵਿਚੋਂ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਛੋਟੇ ਸਾਹਿਬਜ਼ਾਦੇ ਤੇਗ ਬਹਾਦਰ ਸਾਹਿਬ ਮਾਤਾ ਨਾਨਕੀ ਜੀ ਦੇ ਪੁੱਤਰ ਜੋ ਵੈਰਾਗੀ ਤੇ ਤਿਆਗੀ ਹਨ। ਉਹ ਉਸ ਭੋਰੇ ਵਿਚ ਬੈਠੇ ਸਿਮਰਨ ਕਰਦੇ ਹਨ। ਕਦੇ ਕਦੇ ਬਾਹਰ ਆਉਂਦੇ ਹਨ। ਜੇ ਦਰਸ਼ਨ ਕਰਨੇ ਹੋਣ ਤਾਂ ਕਰ ਸਕਦੇ ਹੋ। ਮੱਖਣ ਸ਼ਾਹ ਨੇ ਆਖਿਆ ਜ਼ਰੂਰ ਦਰਸ਼ਨ ਕਰਾਂਗੇ। ਮੱਖਣ ਸ਼ਾਹ ਅਗੇ ਵਧਿਆ। ਮਾਤਾ ਨਾਨਕੀ ਜੀ ਤੇ ਮਾਤਾ ਗੁਜਰੀ ਜੀ ਨੇ ਅੱਗੇ ਜਾਣ ਤੋਂ ਰੋਕਿਆ ਤਾਂ ਨੌਵੇਂ ਪਾਤਸ਼ਾਹ ਨੇ ਅਵਾਜ਼ ਦਿੱਤੀ ਅੱਗੇ ਆਉਂਣ ਦਿਉ, ਮੱਖਣ ਸ਼ਾਹ ਨੇ ਅੱਗੇ ਹੋ ਕੇ ਪੰਜ ਮੋਹਰਾਂ ਚਰਨਾਂ ਵਿਚ ਰੱਖੀਆਂ, ਹਜ਼ੂਰ ਹੱਸ ਪਏ। ਕਹਿਣ ਲੱਗੇ ਸੇਠ ਜੀ ਸਿੱਖ ਤਾਂ ਕਦੇ ਵਾਹਦੇ ਤੋਂ ਨਹੀਂ ਮੁਕਰਦੇ ਪਰ ਤੁਸੀਂ ਕੀ ਕਰ ਰਹੇ ਹੋ। ਸੁਖ ਕੇ ਪੰਜ ਸੌ ਤੇ ਭੇਟਾ ਪੰਜ ਕਰ ਰਹੇ ਹੋ। ਹਜ਼ੂਰ ਨੇ ਇਸ ਦੇ ਭਰਮ ਇਉਂ ਨਵਾਰੇ :-

## ਸੁਖ ਕੇ ਪੰਜ ਸੌ ਮੋਹਰਾਂ ਸਿੱਖਾ ਹੁਣ ਕਿਉਂ ਪੰਜ ਚੜ੍ਹਾਵੇਂ

## ਦਵੱਈਆ

1. ਮੱਖਣ ਸ਼ਾਹ ਨੇ ਪੰਜ ਮੋਹਰਾਂ ਜਾਂ ਸਤਿਗੁਰ ਅੱਗੇ ਧਰੀਆਂ।
ਦੀਨ ਦੁਨੀ ਦੇ ਮਾਲਕ ਏਦਾਂ ਕਹਿੰਦੇ ਖਰੀਆਂ ਖਰੀਆਂ।
ਸਾਡੀ ਭੇਟਾ ਕਿਉਂ ਨਹੀਂ ਦੇਂਦਾ ਕਾਹਤੋਂ ਦੇਰੀ ਲਾਵੇਂ।
ਸੁਖ ਕੇ ਪੰਜ ਸੌ ਮੋਹਰਾਂ ਸਿੱਖਾ ਹੁਣ ਕਿਉਂ ਪੰਜ ਚੜ੍ਹਾਵੇਂ।

2. ਮੱਖਣ ਦੇ ਵੱਲ ਵੇਖ ਕੇ ਸਤਿਗੁਰ ਮੇਰੇ ਹੱਸੇ।
ਸਿੱਖ ਦੇ ਦਿਲ ਦੇ ਲੁਕੇ ਹੋਏ ਜੋ ਭੇਤ ਖੋਲ੍ਹ ਕੇ ਦੱਸੇ।

ਤੂੰ ਲਗਦਾ ਕਿ ਹੋਰਾਂ ਵਾਂਗਰ ਸਾਨੂੰ ਵੀ ਅਜ਼ਮਾਵੇਂ।
ਸੁਖ ਕੇ ਪੰਜ ਸੌ..........

3. ਕਰਕੇ ਬਚਨ ਖਿਸਕਦੇ ਜਿਹੜੇ ਉਹ ਨਹੀਂ ਸਿੱਖ ਕਹਾਉਂਦੇ।
ਯਾਦ ਰੱਖ ਲੈ ਪਰਖ ਦੇ ਮੌਕੇ ਬਾਰ ਬਾਰ ਨਹੀਂ ਆਉਂਦੇ।
ਜੋ ਕਹਿੰਦਾ ਸੈਂ ਚੇਤੇ ਕਰ ਲੈ ਹੁਣ ਕਿਉਂ ਗੱਲ ਭਲਾਵੇਂ।
ਸੁਖ ਕੇ ਪੰਜ ਸੌ..........

4. ਗੁਰ ਸਿਖਾਂ ਦੀ ਰੀਤੀ ਹੈ ਕਿ ਜਿਹੜੀ ਗੱਲ ਕਰ ਲੈਂਦੇ।
ਸਿਰ ਜਾਵੇ ਪਰ ਬਚਨ ਨਾ ਜਾਵੇ ਉਸ ਤੇ ਪੱਕੇ ਰਹਿੰਦੇ।
ਕਰਕੇ ਬਚਨ ਨਹੀਂ ਸਿੱਖ ਮੁਕਰਦੇ ਜਾਨ ਨਿਕਲ ਜਏ ਭਾਵੇਂ।
ਸੁਖ ਕੇ ਪੰਜ ਸੌ..........

5. ਕਹਿਣ ਸਿਆਣੇ ਜੋ ਵੀ ਧਰੀਏ ਕਦਮ ਸੰਭਲ ਕੇ ਧਰੀਏ।
ਜਿਹੜੀ ਵੀ ਗੱਲ ਕਰਨੀ ਹੋਵੇ ਸੋਚ ਸਮਝ ਕੇ ਕਰੀਏ।
ਸਾਡਾ ਹਿੱਸਾ ਸਾਨੂੰ ਦੇ ਦੇ ਜੋ ਹੈ ਸਾਡੇ ਨਾਵੇਂ।
ਸੁਖ ਕੇ ਪੰਜ ਸੌ..........

6. ਜਿਸ ਵੇਲੇ ਸੀ ਡੁੱਬਦਾ ਬੇੜਾ ਤੂੰ ਸੈਂ ਤਰਲੇ ਲਇੰਦਾ।
ਪੰਜ ਸੌ ਮੋਹਰ ਚੜ੍ਹਾਵਾਂਗਾ ਮੈਂ ਬਾਰ ਬਾਰ ਸੈਂ ਕਹਿੰਦਾ।
ਵਕਤ ਲੰਘੇ ਤੋਂ ਵਾਂਗ ਮਤਲਬੀਆ ਕਾਹਨੂੰ ਮੁਕਰੀ ਜਾਵੇਂ।
ਸੁਖ ਕੇ ਪੰਜ ਸੌ..........

7. ਅਸਾਂ ਆਪਣਾ ਫਰਜ਼ ਨਿਭਾਇਆ ਤੂੰ ਵੀ ਫਰਜ਼ ਨਿਭਾ ਦੇ।
ਗੁਰ-ਗੱਦੀ ਦੀ ਭੇਟਾ ਜਿਹੜੀ ਸਾਡੇ ਹੱਥ ਫੜਾ ਦੇ।
ਇਹ ਤਾਂ ਕੋਈ ਅਸੂਲ ਨਹੀਂ ਨਾ ਸਾਡਾ ਹਿੱਸਾ ਖਾਵੇਂ।
ਸੁਖ ਕੇ ਪੰਜ ਸੌ..........

8. ਜਦ ਸਤਿਗੁਰ ਦੇ ਮੋਢੇ ਦੇ ਵਿਚ ਕਿੱਲ ਖੁਭੇ ਹੋਏ ਵੇਖੇ।
ਪੱਲ ਦੇ ਅੰਦਰ ਦਿਲ ਦੇ ਸਾਰੇ ਗਏ ਸਭ ਨਿਕਲ ਭੁਲੇਖੇ।
ਆਹ ਮੋਢੇ ਤੇ ਜ਼ਖਮ ਵੇਖ ਲੈ ਜੇਕਰ ਤਕਣਾ ਚਾਹਵੇਂ।
ਸੁਖ ਕੇ ਪੰਜ ਸੌ..........

9. ਸਤਿਗੁਰ ਮੁਖੋਂ ਬਚਨ ਸੁਣੇ ਤੇ ਨੀਰ ਅੱਖਾਂ 'ਚੋਂ ਵਹਿ ਪਿਆ।
ਹੱਥ ਜੋੜ ਕੇ ਮੱਖਣ ਸ਼ਾਹ ਫਿਰ ਚਰਨਾਂ ਉਤੇ ਢਹਿ ਪਿਆ।
ਕਿਉਂ 'ਦਲਬੀਰੇ' ਉਸਨੂੰ ਭੁਲਦਾ ਜਿਸ ਦਾ ਦਿੱਤਾ ਖਾਵੇਂ।
ਸੁਖ ਕੇ ਪੰਜ ਸੌ ਮੋਹਰਾਂ ਸਿੱਖਾ ਹੁਣ ਕਿਉਂ ਪੰਜ ਚੜ੍ਹਾਵੇਂ।

ਮੱਖਣ ਸ਼ਾਹ ਜਦ ਇਹ ਗੱਲ ਸੁਣੀ ਤੇ ਨਿਹਾਲ ਹੋ ਗਿਆ ਤੇ ਖੁਸ਼ੀ ਵਿਚ ਝੂਮ ਉਠਿਆ। ਜਿਵੇਂ ਉਹਨੂੰ ਸਾਰੀ ਦੁਨੀਆਂ ਦੀ ਦੌਲਤ ਮਿਲ ਗਈ ਹੋਵੇ। ਕਹਿਣ ਲੱਗਾ ਮਹਾਰਾਜ ਤੁਸੀਂ ਮੇਰਾ ਡੁੱਬਦਾ ਬੇੜਾ ਬੰਨ੍ਹੇ ਲਾਇਆ ਸੀ। ਹਜ਼ੂਰ ਨੇ ਮੋਢਾ ਵਖਾਇਆ ਲਗੇ ਹੋਏ ਕਿਲ ਮੱਖਣ ਸ਼ਾਹ ਨੇ ਵੇਖੇ। ਹਜ਼ੂਰ ਦੇ ਚਰਨਾਂ ਤੇ ਢਹਿ ਪਿਆ ਚਰਨ ਚੁੰਮਣ ਲਗਾ। ਤੇ ਫਿਰ ਕੋਠੇ ਤੇ ਚੜ੍ਹ ਮੱਖਣ ਸ਼ਾਹ ਨੇ ਪੱਲਾ ਫੇਰਿਆ। (ਲਾਧੋ ਰੇ ਗੁਰ ਲਾਧੋ ਰੇ) ਝੂਠਿਆਂ ਦੀ ਠੱਗੀ ਬੰਦ ਹੋ ਗਈ। ਈਰਖਾ ਕਰਨ ਲਗੇ ਗੁਰਦੇਵ ਉਤੇ ਸ਼ੀਹੇਂ ਮਸੰਦ ਨੇ ਗੋਲੀ ਚਲਾਈ। ਪਰ ਹਜ਼ੂਰ ਬਚ ਗਏ। ਅਗਲੇ ਸਾਲ 1665 ਈ: ਗੁਰੂ ਤੇਗ ਬਹਾਦਰ ਸਾਹਿਬ ਅੰਮ੍ਰਿਤਸਰ ਹਰਿਮੰਦਰ ਸਾਹਿਬ ਗਏ ਮਸੰਦਾਂ ਨੇ ਦਰਵਾਜ਼ੇ ਬੰਦ ਕਰ ਲਏ। ਉਸ ਵੇਲੇ ਪ੍ਰਿਥੀ ਚੰਦ ਦਾ ਪੋਤਰਾ ਭਾਈ ਹਰਿ ਜੀ ਦਾ ਕਬਜਾ ਸੀ। ਹਜੂਰ ਵੱਲੇ ਆ ਗਏ। ਗੁਰੂ ਕੇ ਸਿੱਖਾਂ ਬਹੁਤ ਹੀ ਮਹਾਰਾਜ ਦਾ ਸਤਿਕਾਰ ਕੀਤਾ, ਸੇਵਾ ਕੀਤੀ, ਮਹਾਰਾਜ ਨੇ ਏਥੇ ਬਹੁਤ ਸਾਰੇ ਵਰ ਦਿੱਤੇ।

## ਸਮਾਪਤੀ

☆☆☆

# ਪ੍ਰਸੰਗ - ਭਾਈ ਘਨਈਆ ਸਿੰਘ ਜੀ

ਭਾਈ ਘਨਈਆ ਜੀ ਦਾ ਜਨਮ ਕਸ਼ੱਤਰੀ ਕੁਲ ਵਿਚ ਸ੍ਰੀ ਨੱਥੂ ਰਾਮ ਜੀ ਤੇ ਮਾਤਾ ਸੁੰਦਰੀ ਜੀ ਦੇ ਘਰ 1647 ਈ: ਵਿਚ ਦਰਿਆ ਚਨਾਬ ਤੋਂ ਥੋੜ੍ਹੀ ਵਿੱਥ ਤੇ ਨਗਰ ਸੋਧਰਾ ਵਿਚ ਹੋਇਆ। ਇਸ ਨਗਰ ਦੇ ਸੌ ਦਰਵਾਜ਼ੇ ਸਨ ਜਿਸ ਕਰਕੇ ਸੋਧਰਾ ਕਹਾਇਆਂ। ਇਥੇ ਇਕ ਨੌਲੱਖਾ ਬਾਗ ਵੀ ਸੀ। ਆਪ ਜੀ ਦੇ ਪਿਤਾ ਜੀ ਇਕ ਵੱਡੇ ਸੌਦਾਗਰ ਸਨ ਸ਼ਾਹੀ ਫੌਜ ਦਾ ਰਸਦ ਪਾਣੀ ਦਾ ਪ੍ਰਬੰਧ ਕਰਦੇ ਸਨ। ਦਸਵੰਧ ਦੀ ਰਕਮ ਗੁਰੂ ਦਰਬਾਰ ਵਿਚ ਭੇਟਾ ਲੈ ਕੇ ਆਉਂਦੇ ਉਸ ਵੇਲੇ ਗੁਰੂ ਹਰਿ ਰਾਇ ਸਾਹਿਬ ਗੱਦੀ ਉਤੇ ਬਿਰਾਜਮਾਨ ਸਨ। ਆਪ ਜੀ ਦਾ ਸੁਭਾਵ ਸ਼ੁਰੂ ਤੋਂ ਹੀ ਸਾਧੂ ਬਿਰਤੀ ਵਾਲਾ ਸੀ ਆਪ ਕੋਲ ਜੋ ਵੀ ਕੁਝ ਹੁੰਦਾ ਗਰੀਬਾਂ ਵਿਚ ਵੰਡ ਦਿਆ ਕਰਦੇ, ਜਦ ਮਾਤਾ ਪਿਤਾ ਨੇ ਕੁਝ ਕਹਿਣਾ ਤੇ ਅਗੋਂ ਨਿਮਰਤਾ ਨਾਲ ਕਹਿਣਾ ਮਾਤਾ ਜੀ ਬਾਵਲੇ ਪੁੱਤਰ ਵੀ ਤੇ ਹੋਇਆ ਕਰਦੇ ਹਨ। ਮਾਤਾ ਜੀ ਨੇ ਗਲ ਵਿਚ ਲੈ ਕੇ ਕਹਿਣਾ ਪੁੱਤਰ ਜਾ ਪਰਉਪਕਾਰ ਕਰਦੇ ਲਾਜ ਨਾ ਆਵੇ। ਜਦ ਕੋਈ ਕਿਸੇ ਗਰੀਬ ਕੋਲੋਂ ਵਗਾਰ ਕਢੌਂਦਾ ਤਾਂ ਆਪ ਦਾ ਮਨ ਭਰ ਆਉਂਦਾ ਪਿਤਾ ਜੀ ਦੇ ਸਵਰਗਵਾਸ ਹੋ ਜਾਣ ਬਾਅਦ ਆਪ ਨੇ ਘਰ ਦਾ ਕੰਮ ਕਾਜ ਆਪ ਸੰਭਾਲ ਲਿਆ ਇਕ ਦਿਨ ਔਰੰਗਜ਼ੇਬ ਦੇ ਲਸ਼ਕਰ ਵਿਚ ਭਾਈ ਨਨੂਆ ਜੀ ਕੋਲੋਂ ਅਵਾਜ਼ ਸੁਣੀ :

ਕੋਈ ਜਨ ਹਰਿ ਸਿਉ ਦੇਵੈ ਜੋਰ॥

ਆਪ ਗੁਰੂ ਤੇਗ ਬਹਾਦਰ ਜੀ ਦੇ ਦਰਬਾ ਵਿਚ ਆਏ, ਗੁਰਦੇਵ ਨੇ ਕਈ ਪਰਖਾਂ ਕੀਤੀਆਂ। ਉਪਦੇਸ਼ ਕੀਤਾ ਜਾਓ ਸਿੱਖੀ ਪ੍ਰਚਾਰ ਕਰੋ, ਆਪ ਜੀ ਅਟਕ ਕੋਲ ਪਿੰਡ ਕਵੇਂ ਪੁਜ ਧਰਮਸ਼ਾਲਾ ਬਣਵਾਈ ਥਾਂ-ਥਾਂ ਖੂਹ ਲਗਵਾਏ ਕੀਰਤਨ ਆਰੰਭ ਕੀਤਾ। ਸਤਿਗੁਰ ਤੇਗ ਬਹਾਦਰ ਜੀ ਦੀ ਸ਼ਹੀਦੀ ਤੋਂ ਬਾਅਦ ਆਪ ਜੀ ਕਲਗੀਧਰ ਦਸਮੇਸ਼ ਪਿਤਾ ਦੇ ਦਰਬਾਰ ਵਿਚ ਰਹਿਣ ਲੱਗੇ। ਹਜ਼ੂਰ ਨੇ ਖੰਡੇ

ਬਾਟੇ ਦਾ ਅੰਮ੍ਰਿਤ ਤਿਆਰ ਕੀਤਾ ਦੱਬੇ ਕੁਚਲੇ ਲੋਕ ਅੰਮ੍ਰਿਤ ਛੱਕ ਸਿੰਘ ਸਜ ਗਏ। ਸਰਕਾਰ ਦੇ ਨਾਲ-ਨਾਲ ਪਹਾੜੀ ਹਿੰਦੂ ਰਾਜੇ ਵੀ ਈਰਖਾ ਕਰਨ ਲੱਗੇ ਸਮਾਂ ਜੰਗਾਂ ਯੁੱਧਾਂ ਦਾ ਆ ਗਿਆ ਤੇ ਅੰਤ ਸ੍ਰੀ ਅਨੰਦਪੁਰ ਸਾਹਿਬ ਨੂੰ ਦੁਸ਼ਮਣ ਨੇ ਇਉਂ ਘੇਰਾ ਪਾ ਲਿਆ :-

## ਸਾਕਾ

ਲਾਏ ਸੱਚੇ ਸਤਿਗੁਰਾਂ ਅਨੰਦਪੁਰ ਵਿਚ ਡੇਰੇ।
ਬੈਠੇ ਵੈਰੀ ਮੱਲ ਕੇ ਸੀ ਚਾਰ ਚੁਫੇਰੇ।
ਭੁਖਣ ਭਾਣੇ ਖਾਲਸੇ ਦੇ ਤਗੜੇ ਜੇਰੇ।
ਜਿਹੜੇ ਦੁਸ਼ਮਣ ਸਾਹਮਣੇ ਸੀ ਬੈਠੇ ਵੇਹਰੇ।
ਜਿਹਨਾ ਕੀਤਾ ਫੈਸਲਾ ਨਹੀਂ ਰਹਿਣਾ ਨੇਹਰੇ।
ਲਾੜੀ ਮੌਤ ਵਿਆਹੁਣ ਨੂੰ ਲਾ ਆਏ ਸੇਹਰੇ।
ਚਾਰ ਚਫੇਰੇ ਵੈਰੀਆਂ ਦੇ ਤਗੜੇ ਘੇਰੇ।
ਵੈਰੀ ਨਾ ਨਿਰਵੈਰ ਨੇ ਸਤਿਗੁਰ ਜੀ ਮੇਰੇ।

ਇਸ ਜੰਗ ਦੇ ਮੈਦਾਨ ਵਿਚ ਇਕ ਗੁਰੂ ਦਾ ਪਿਆਰਾ ਜਿਸ ਦੇ ਮੂੰਹ ਵਿਚੋਂ ਇਕੋ ਆਵਾਜ਼ ਸਤਿਨਾਮ ਸਤਿਨਾਮ ਆਉਂਦੀ ਸੀ, ਇਸ ਦੇ ਸਫੇਦ ਕਪੜੇ ਤੇ ਕਮਰਕੱਸੇ ਵਿਚ ਚਿੱਟਾ ਝੰਡਾ ਅਤੇ ਮੋਢਿਆਂ ਉਤੇ ਪਾਣੀ ਦੀ ਭਰੀ ਹੋਈ ਮਸ਼ਕ ਚੁੱਕੀ ਸੀ। ਇਸ ਜੰਗ ਦੇ ਮੈਦਾਨ ਵਿਚ ਫਿਰ ਰਿਹਾ ਸੀ। ਛੋਟੀਆਂ ਮੋਟੀਆਂ ਝੜਪਾਂ ਰੋਜ਼ ਦਿਹਾੜੀ ਹੁੰਦੀਆਂ ਸਨ ਜਦ ਜੰਗਾਂ ਹੁੰਦੀਆਂ ਦੋਹਾਂ ਪਾਸਿਆਂ ਤੋਂ ਜਾਨੀ ਨੁਕਸਾਨ ਹੁੰਦਾ ਜ਼ਖਮੀ ਹੁੰਦੇ ਫਟੜ ਵਿਲਕਦੇ ਹਾਏ-ਹਾਏ ਦੀ ਆਵਾਜ਼ ਭਾਈ ਘਨਈਆ ਸਿੰਘ ਜੀ ਦੇ ਦਿਲ ਨੂੰ ਕੰਬਾ ਦੇਂਦੀ ਉਸੇ ਵੇਲੇ ਭਾਈ ਜੀ ਦੌੜ ਕੇ ਜਾਂਦੇ ਬਿਨਾਂ ਜਾਤ ਪਾਤ-ਧਰਮ ਮਜ਼ਬ ਦੇ ਵੇਖੇ ਤੜਫਦੇ ਦੇ ਮੂੰਹ ਵਿਚ ਪਾਣੀ ਪਾਉਂਦੇ ਮੂੰਹ ਸਾਫ ਕਰਦੇ ਸਹਾਰਾ ਦੇਂਦੇ ਉਠਾਉਂਦੇ ਬਠਾਉਂਦੇ ਇਹ ਭਾਈ ਜੀ ਦਾ ਨਿਤ ਦਾ ਕਰਮ ਸੀ ਕਦੇ ਦੂਸਰੇ ਲਈ ਧਰਮ ਦੇ ਨਾਂ ਤੇ ਨਫਰਤ ਨਹੀਂ ਸੀ ਆਈ। ਇਕ ਵਾਰ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਪਰਖਣ ਲਈ ਭਾਈ ਘਨਈਆ ਜੀ ਕੋਲੋਂ ਜਲ ਮੰਗਵਾਇਆ ਪੈਰ ਧੋਤੇ ਤੇ ਬਾਕੀ ਡੋਹਲ

ਦਿੱਤਾ, ਦੋ ਤਿੰਨ ਵਾਰ ਏਸੇ ਤਰ੍ਹਾਂ ਕੀਤਾ ਪਰ ਭਾਈ ਜੀ ਦੇ ਚੇਹਰੇ ਉਤੇ ਗੁੱਸਾ ਨਹੀਂ ਆਇਆ। ਇਹ ਇਕ ਪ੍ਰੀਖਿਆ ਸੀ ਜਿਸ ਵਿਚੋਂ ਭਾਈ ਘਨਈਆ ਜੀ ਪਾਸ ਹੋਏ, ਗੁਰਦੇਵ ਨੇ ਸੇਵਾ ਦਾ ਵਰ ਦਿੱਤਾ। ਅਜ ਫੇਰ ਉਹੋ ਪ੍ਰੀਖਿਆ ਦਸਮ ਪਾਤਸ਼ਾਹ ਲੈ ਰਹੇ ਸਨ। ਭਾਈ ਘਨਈਆ ਜੀ ਜਿਥੇ ਸਿੱਖ ਫਟੜਾਂ ਨੂੰ ਪਾਣੀ ਪਿਆਉਂਦੇ ਉਥੇ ਨਾਲ-ਨਾਲ ਵਿਰੋਧੀ ਫੌਜਾਂ ਦੇ ਫੱਟੜਾਂ ਨੂੰ ਵੀ ਪ੍ਰੇਮ ਨਾਲ ਜਲ ਇਉਂ ਵਰਤਾ ਰਹੇ ਸਨ :

## ਦੋਹਿਰਾ

ਜਲ ਦੀ ਮਸ਼ਕ ਲਿਆਣ ਕੇ ਲਗਾ ਇਓ ਵਰਤਾਉਣ।
ਰੱਬ ਰੂਪ ਸਭ ਜਾਣ ਕੇ ਪਾਣੀ ਲਗਾ ਪਿਆਉਣ।

## ਕੋਰੜਾ

1. ਫਿਰਦਾ ਘਨਈਆ ਭਾਈ ਵਿਚ ਜੰਗ ਦੇ।
ਜਿਹੜੇ ਫੱਟੇ ਪਏ ਸੀ ਵਿਰੋਧੀ ਡੰਗ ਦੇ।
ਨਾਨਕ ਗੁਰੂ ਦੀ ਬਾਣੀ ਗਾਈ ਜਾਂਦਾ ਹੈ।
ਸਾਰਿਆਂ ਨੂੰ ਜਲ ਵਰਤਾਈ ਜਾਂਦਾ ਹੈ।

2. ਸਤਨਾਮ ਸਤਨਾਮ ਮੁਖੋਂ ਬੋਲਦਾ।
ਲੋੜ ਤੋਂ ਬਗੈਰ ਨਹੀਂ ਜ਼ਬਾਨ ਖੋਲ੍ਹਦਾ।
ਸੱਚਾ ਸਿੱਖੀ ਫਰਜ਼ ਨਿਬਾਹੀ ਜਾਂਦਾ ਹੈ।
ਸਾਰਿਆਂ ਨੂੰ ਜਲ............

3. ਪਾਣੀ ਦੀ ਮਸ਼ਕ ਭਰੀ ਚੱਕੀ ਮੋਢਿਆਂ ਤੇ।
ਸਾਫ ਕਰੇ ਮੁਖ ਰੱਖ ਰੱਖ ਗੋਡਿਆਂ ਤੇ।
ਤਪਦੇ ਦਿਲਾਂ ਨੂੰ ਠੰਢ ਪਾਈ ਜਾਂਦਾ ਹੈ।
ਸਾਰਿਆਂ ਨੂੰ ਜਲ............

4. ਜਿਹੜੇ ਹੁੰਦੇ ਸੱਚੇ ਪ੍ਰਭੂ ਦੇ ਫਕੀਰ ਨੇ।
ਜਾਤੋਂ ਪਾਤੋਂ ਉੱਚੇ ਦਿਲ ਦੇ ਅਮੀਰ ਨੇ।
ਸਾਧੂਆਂ ਦਾ ਰੁਤਬਾ ਵਧਾਈ ਜਾਂਦਾ ਹੈ।
ਸਾਰਿਆਂ ਨੂੰ ਜਲ...........

5. ਵੇਖਣੇ ਨੂੰ ਸਾਰੇ ਇਕੋ ਜਿਹੇ ਸਰੀਰ ਐ।
(ਪਰ) ਬੰਦਿਆਂ ਦੀ ਵੱਖੋ ਵੱਖਰੀ ਜਮੀਰ ਐ।
ਸੱਚਾ ਸੁੱਚਾ ਸਬਕ ਸਿਖਾਈ ਜਾਂਦਾ ਹੈ।
ਸਾਰਿਆਂ ਨੂੰ ਜਲ...........

6. ਜਿਨ੍ਹਾਂ ਜਾਤ ਪਾਤ ਦਾ ਨਹੀਂ ਭੇਦ ਜਾਣਿਆ।
ਉਨ੍ਹਾਂ ਗੁਰੂ ਘਰ ਦਾ ਪਿਆਰ ਮਾਣਿਆ।
ਜਾਤ ਪਾਤ ਰੇੜਕਾ ਮੁਕਾਈ ਜਾਂਦਾ ਹੈ।
ਸਾਰਿਆਂ ਨੂੰ ਜਲ...........

7. ਧੰਨ ਹੈਂ ਤੂੰ ਧੰਨ ਦਾਤਾ ਤੇਰੀ ਸਿਖੀ ਐ।
ਭਾਗਾਂ ਵਾਲੇ ਬੰਦਿਆਂ ਦੇ ਭਾਗੀਂ ਲਿਖੀ ਐ।
'ਗਿੱਲ ਦਲਬੀਰ' ਛੰਦ ਗਾਈ ਜਾਂਦਾ ਹੈ।
ਸਾਰਿਆਂ ਨੂੰ ਜਲ ਵਰਤਾਈ ਜਾਂਦਾ ਹੈ।

ਧਰਮੀ ਹੋਣ ਦਾ ਵਿਖਾਵਾ ਕਰ ਲੈਣਾ ਬੜਾ ਸੌਖਾ ਹੈ, ਪਰ ਧਰਮੀ ਹੋਣਾ ਬੜਾ ਔਖਾ ਹੈ। ਜਦ ਤਕ ਧਰਮ ਅੰਦਰੋਂ ਨਹੀਂ ਪੈਦਾ ਹੁੰਦਾ ਉਦੋਂ ਤੱਕ ਸਰਬੱਤ ਦਾ ਭਲਾ ਨਹੀਂ ਹੋ ਸਕਦਾ। ਏਸੇ ਕਰਕੇ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਘਰ ਨੇ ਅੰਦਰੋਂ ਧਰਮੀ ਹੋਣ ਤੇ ਜ਼ੋਰ ਦਿੱਤਾ ਕੱਪੜਿਆਂ ਤੇ ਨਹੀਂ। ਇਕ ਵਾਰ ਭਾਈ ਜੀ ਨੂੰ ਪੁਛਿਆ ਭਾਈ ਘਨਈਆ ਜੀ ਜਦ ਕਿਸੇ ਨਾਲ ਲੜਨਾ ਨਹੀਂ ਤੇ ਕ੍ਰਿਪਾਨ ਕਿਉਂ ਪਾਈ ਹੈ। ਹੱਸ ਕੇ ਕਹਿਣ ਲੱਗੇ ਜੇ ਕੋਈ ਮੈਨੂੰ ਮਾਰੇ ਤਾਂ ਇਹ

ਕਹਿਣ ਲਈ ਕਿ ਲੈ ਜੇ ਮੈਨੂੰ ਮਾਰਨਾ ਈ ਐ ਤੇ ਮੇਰੇ ਗੁਰੂ ਦੀ ਕ੍ਰਿਪਾਨ ਨਾਲ ਮਾਰ ਕਿਆ ਅਜੀਬ ਪ੍ਰੇਮ ਹੈ।

ਭਾਈ ਜੀ ਕਹਿੰਦੇ ਸਨ ਜਦ ਤੱਕ ਸੇਵਾ ਸਿਮਰਨ ਨਹੀਂ ਤਦ ਤੱਕ ਗੁਰੂ ਨਾਲ ਸੱਚਾ ਪ੍ਰੇਮ ਨਹੀਂ ਹੋ ਸਕਦਾ ਦੂਈਦਵੈਤ ਨਹੀਂ ਮਿਟਦੀ ਨਿਸ਼ਕਾਮ ਸੇਵਕ ਭਾਈ ਜੀ ਸਭ ਨੂੰ ਜਲ ਵਰਤਾ ਰਹੇ ਸਨ। ਪਰ ਨਿਰਵੈਰ ਸਿੱਖ ਤੇ ਵੀ ਕਿਸੇ ਅਨਜਾਣ ਨੇ ਸ਼ਿਕਾਇਤ ਇਉਂ ਕੀਤੀ :

## ਦੋਹਿਰਾ

ਸਤਿਗੁਰ ਮੂਹਰੇ ਸਿੱਖ ਦੀ ਚੁਗਲੀ ਦਿੱਤੀ ਲਾ।
ਭਾਈ ਘਨਈਆ ਦੁਸ਼ਮਣਾਂ ਨੂੰ ਪਾਣੀ ਰਿਹਾ ਪਿਆ।

ਭਾਈ ਘਨਈਆ ਦਾਤਾ ਦੁਸ਼ਮਣ ਦਲ ਨੂੰ ਪਾਣੀ ਪਿਆਵੇ।

## ਦਵੱਈਆ ਛੰਦ

1. ਦਾਤਾ ਅਰਜ ਸੁਣਾਵਾਂ ਸੁਣਿਓ ਹੱਥ ਬੰਨ੍ਹ ਕੇ ਸਿੱਖ ਕਹਿੰਦਾ।
ਦੁਸ਼ਮਣ ਦਲ ਦਾ ਬੰਦਾ ਦਾਤਾ ਸਾਡੇ ਦਲ ਵਿਚ ਰਹਿੰਦਾ।
ਜਿਸ ਨੂੰ ਮਾਰ ਗਰਾਈਏ ਧਰਤੀ ਉਸ ਨੂੰ ਫੇਰ ਉਠਾਵੇ।
ਭਾਈ ਘਨਈਆ ਦਾਤਾ ਦੁਸ਼ਮਣ ਦਲ ਨੂੰ ਪਾਣੀ ਪਿਆਵੇ।

2. ਨਾਲ ਪਿਆਰ ਦੇ ਅਸਾਂ ਉਸ ਨੂੰ ਬਹੁਤ ਵਾਰ ਸਮਝਾਇਆ।
ਕੋਈ ਵੀ ਸਾਡਾ ਲਫਜ, ਉਸਦੇ ਸਮਝਣ ਵਿਚ ਨਹੀਂ ਆਇਆ।
ਤੂੰ ਹੀ ਤੂੰ ਹੀ ਸਭ ਵਿਚ ਤੂੰ ਹੀ ਇਹੋ ਗਾਈ ਜਾਵੇ।
ਭਾਈ ਘਨਈਆ ਦਾਤਾ........

3. ਅਵਲ ਅਲਾ ਨੂਰ ਉਪਾਇਆ ਕੁਦਰਤ ਕੇ ਸਭ ਬੰਦੇ॥
ਏਕ ਨੂਰ ਤੇ ਸਭ ਜਗ ਉਪਜਿਆ ਕੌਣ ਭਲੇ ਕੋ ਮੰਦੇ॥
ਨਾ ਕੋਈ ਵੈਰੀ ਨਾਂਹੇ ਬਿਗਾਨਾ ਸਭਨਾ ਨੂੰ ਸਮਝਾਵੇ।
ਭਾਈ ਘਨਈਆ ਦਾਤਾ........

4. ਦੂਰ ਦੂਰ ਤਕ ਦੁਸ਼ਮਣ ਦਲ ਦੀਆਂ ਫੌਜਾਂ ਦੇ ਵਿਚ ਰਹਿੰਦਾ।
ਅਸਾਂ ਵੇਖਿਆ ਹਰ ਕੋਈ ਉਸ ਨੂੰ ਭਾਈ ਭਾਈ ਕਹਿੰਦਾ।
ਨਾ ਕੋਈ ਉਸਨੂੰ ਮੰਦਾ ਬੋਲੇ ਨਾ ਕੋਈ ਵਾਰ ਚਲਾਵੇ।
ਭਾਈ ਘਨਈਆ ਦਾਤਾ........

5. ਜੇ ਨਾ ਕਦੇ ਭਬੀਖਣ ਆਪਣੇ ਘਰ ਦਾ ਭੇਤ ਬਤਾਂਦਾ।
ਚਾਰ ਵੇਦ ਦਾ ਜਾਣੂ ਰਾਵਣ ਕਦੇ ਨਾ ਜਿਤਿਆ ਜਾਂਦਾ।
ਸੱਚ ਸਿਆਣੇ ਕਹਿੰਦੇ ਘਰ ਦਾ ਭੇਤੀ ਲੰਕਾ ਢਾਹਵੇ।
ਭਾਈ ਘਨਈਆ ਦਾਤਾ........

6. ਦੁਸ਼ਮਣ ਦਲ ਦੀਆਂ ਫੌਜਾਂ ਨੂੰ ਜੋ ਪਾਣੀ ਫਿਰੇ ਪਿਆਂਦਾ।
ਦਾਤਾ ਜੀ ਇਹ ਸੱਚੀ ਸਾਥੋਂ ਨਹੀਂ ਜੇ ਜਰਿਆ ਜਾਂਦਾ।
ਹਰ ਬੰਦੇ ਤੋਂ ਉਸ ਕੁਦਰਤ ਦਾ ਭੇਦ ਨਾ ਪਾਇਆ ਜਾਵੇ।
ਭਾਈ ਘਨਈਆ ਦਾਤਾ........

7. ਜਿਉਂ ਜਿਉਂ ਭਾਈ ਘਨਈਏ ਬਾਰੇ ਸਿੱਖ ਗੁਰਾਂ ਨੂੰ ਦੱਸੇ।
ਸੁਣਕੇ ਅਗੋਂ ਗੱਲਾਂ ਮੇਰੇ ਚੋਜੀ ਪ੍ਰੀਤਮ ਹੱਸੇ।
'ਗਿੱਲ ਦਲਬੀਰੇ' ਸਤਿਗੁਰ ਦੇ ਦਿਲ ਐਸਾ ਹੀ ਸਿੱਖ ਭਾਵੇ।
ਭਾਈ ਘਨਈਆ ਦਾਤਾ ਦੁਸ਼ਮਣ ਦਲ ਨੂੰ ਪਾਣੀ ਪਿਆਵੇ।

# ਰੁਬਾਈ

ਰਬ ਨਹੀਂ ਕਿਤੇ ਗਵਾਚਾ ਹੋਇਆ,
ਜਿਸ ਨੂੰ ਕਿਧਰੇ ਭਾਲੇ।
ਅੱਖ ਉਗਾੜ ਤੇ ਵੇਖ ਕਮਲਿਆ!
ਰੱਬ ਤਾਂ ਤੇਰੇ ਨਾਲੇ।
ਜਿਹੜੇ ਰੱਬ ਨੂੰ ਲਭਦੇ ਨੇ,
ਖ਼ੁਦ ਆਪ ਗਵਾਚੇ ਫਿਰਦੇ।
ਉਹ ਕਿਉਂ ਕਿਧਰੇ ਠੇਡੇ ਖਾਵਣ,
ਜਿਹੜੇ ਅੱਖੀਆਂ ਵਾਲੇ।

ਗੁਰਦੇਵ ਗੁਰੂ ਕਲਗੀਧਰ ਪਾਤਸ਼ਾਹ ਜੀ ਨੇ ਭਾਈ ਘਨਈਆ ਜੀ ਨੂੰ ਕੋਲ ਬੁਲਾਇਆ ਬੜੇ ਪਿਆਰ ਨਾਲ ਕੋਲ ਬਿਠਾਇਆ ਤੇ ਕਹਿਣ ਲੱਗੇ— ਭਾਈ ਘਨਈਆ ਜੀ ਤੁਹਾਡੀ ਸਾਡੇ ਕੋਲ ਸ਼ਿਕਾਇਤ ਪਹੁੰਚੀ ਹੈ ਕੁਝ ਸਿੱਖਾਂ ਨੇ ਇਤਰਾਜ਼ ਕੀਤਾ ਕਿ ਜਿਹੜੇ ਲੋਕ ਸਾਡੀ ਜਾਨ ਦੇ ਚਿਰਾਂ ਤੋਂ ਦੁਸ਼ਮਣ ਬਣੇ ਬੈਠੇ ਨੇ ਘੇਰਾ ਪਾਈ ਬੈਠੇ ਹਨ। ਜਿਨ੍ਹਾਂ ਨੇ ਕੁਰਾਨ ਅਤੇ ਗੀਤਾ ਦੀਆਂ ਸੌਂਹਾਂ ਖਾਦੀਆਂ ਨੇ ਕਿ ਸ੍ਰੀ ਅਨੰਦਪੁਰ ਸਾਹਿਬ ਨੂੰ ਢਾਹ ਢੇਰੀ ਕਰ ਕੇ ਸਾਹ ਲੈਣਾ ਹੈ, ਜਿਹੜੇ ਪੱਲ ਪੱਲ ਉਡੀਕ ਕਰ ਰਹੇ ਨੇ ਕਦ ਗੁਰੂ ਤੇ ਸਿੱਖਾਂ ਨੂੰ ਗ੍ਰਿਫਤਾਰ ਕਰਨ ਬਾਦਸ਼ਾਹ ਔਰੰਗਜ਼ੇਬ ਕੋਲੋਂ ਇਨਾਮ ਪ੍ਰਾਪਤ ਕਰਨ। ਜਦ ਉਹ ਵਿਰੋਧੀ ਜੰਗ ਦੇ ਮੈਦਾਨ ਵਿਚ ਫਟੜ ਹੁੰਦੇ ਹਨ ਤਾਂ ਤੁਸੀਂ ਉਨ੍ਹਾਂ ਨੂੰ ਪਾਣੀ ਪਿਆਉਂਦੇ ਹੋ ਭਾਈ ਘਨਈਆ ਜੀ ਕਾਰਨ ਕੀ ਹੈ? ਤੁਹਾਡੇ ਦਿਲ ਵਿਚ ਕੀ ਹੈ ਤੇ ਭਾਈ ਘਨਈਆ ਜੀ ਹੱਥ ਜੋੜ ਕੇ ਨਿਮਰਤਾ ਨਾਲ ਜਿਵੇਂ ਜਵਾਬ ਦੇ ਰਹੇ ਹਨ; ਉਸ ਵੇਲੇ ਦੇ ਸਵਾਲ ਜਵਾਬ ਨੂੰ ਕਵੀਸ਼ਰ ਦਲਬੀਰ ਸਿੰਘ ਨੇ ਇਉਂ ਕਲਮ ਬੰਦ ਕੀਤਾ ਹੈ -

# ਦੋਹਿਰਾ

ਭਾਈ ਜੀ ਨੂੰ ਸਤਿਗੁਰਾਂ ਏਦਾਂ ਕਿਹਾ ਬੁਲਾ।
ਮੈਂ ਸੁਣਿਆ ਤੂੰ ਦੁਸ਼ਮਣਾਂ ਨੂੰ ਪਾਣੀ ਰਿਹਾ ਪਿਲਾ।
ਜੋ ਕੁਝ ਤੇਰੇ ਚਿੱਤ ਵਿਚ ਮੁਖੋਂ ਸਭ ਕੁਝ ਬੋਲ।
ਨਾ ਤੂੰ ਝਿਜਕ ਪਿਆਰਿਆ ਦਿਲ ਦੀ ਘੁੰਡੀ ਖੋਲ੍ਹ।

# ਕਮਾਨੀ

1.

ਕਹਿੰਦੇ ਸਤਿਗੁਰ ਸੁਣ ਗਲ ਮੇਰੀ, ਸਿੱਖ ਜੋ ਦਸਦੇ ਗਲਤੀ ਤੇਰੀ।
ਕਿਸ ਨੂੰ ਕੀਤੀ ਪੁਛ ਦਲੇਰੀ, ਉਲਟੀ ਰੀਤ ਚਲਾਉਂਨਾ ਏਂ।
ਦਸ ਤੂੰ ਭਾਈ ਘਨਈਆ ਦੁਸ਼ਮਣ ਨੂੰ ਕਿਉਂ ਪਾਣੀ ਪਿਆਉਂਨਾ ਏਂ।
ਦਸ ਤੂੰ ਭਾਈ............

2.

ਦਾਤਾ ਕਸਮ ਤੁਹਾਡੀ ਖਾਵਾਂ, ਬੋਲਾਂ ਝੂਠ ਤੇ ਨਰਕੀ ਜਾਵਾਂ।
ਮੈਂ ਤਾਂ ਸੱਚੋ ਸੱਚ ਬਤਾਵਾਂ, ਗੁਰ ਜੀ ਝੂਠ ਬਤਾਉਂਦਾ ਨਹੀਂ।
ਮੈਨੂੰ ਸਭ ਵਿਚ ਤੂੰ ਹੀ ਦਿਸਦਾ, ਦੁਸ਼ਮਣ ਨਜ਼ਰੀਂ ਆਉਂਦਾ ਨਹੀਂ।
ਮੈਨੂੰ ਸਭ ਵਿਚ........

3.

ਜਿਹਨੂੰ ਸਿੱਖ ਮਾਰ ਕੇ ਸੁਟਣ, ਉਹੋ ਪੀ ਕੇ ਪਾਣੀ ਉਠਣ।
ਤੇ ਉਹ ਫਿਰ ਸਿੱਖਾਂ ਤੇ ਟੁਟਣ, ਖ਼ੂਨ ਸਿੱਖਾਂ ਦੇ ਨਹਾਉਨਾ ਏਂ।
ਦਸ ਤੂੰ ਭਾਈ ਘਨਈਆ ਦੁਸ਼ਮਣ ਨੂੰ ਕਿਉਂ ਪਾਣੀ ਪਿਆਉਂਨਾ ਏਂ।
ਦਸ ਤੂੰ ਭਾਈ............

4.

ਮੈਂ ਜਿਸ ਪਾਸੇ ਨਜ਼ਰ ਦੜਾਉਂਦਾ, ਹਰ ਥਾਂ ਤੂੰ ਹੀ ਨਜ਼ਰੀ ਆਉਂਦਾ।
ਤਾਂ ਮੈਂ ਸਭ ਨੂੰ ਪਾਣੀ ਪਿਆਉਂਦਾ, ਵਿੱਥ ਵਿਤਕਰਾ ਪਾਉਂਦਾ ਨਹੀਂ।
ਮੈਨੂੰ ਸਭ ਵਿਚ ਤੂੰ ਹੀ ਦਿਸਦਾ, ਦੁਸ਼ਮਣ ਨਜ਼ਰੀਂ ਆਉਂਦਾ ਨਹੀਂ।
ਮੈਨੂੰ ਸਭ ਵਿਚ.......

5.

ਸਿੱਖਾ ਦਿਲ ਤਾਂ ਰੋਸੇ ਪਾਏ, ਜਿਹੜੇ ਸਾਡੇ ਤੇ ਚੜ੍ਹ ਆਏ।
ਸਾਡੇ ਕੀ ਲਗਦੇ ਮਾਂ ਜਾਏ, ਤੂੰ ਕਿਉਂ ਛਾਤੀ ਲਾਉਨਾ ਏਂ।
ਦਸ ਤੂੰ ਭਾਈ ਘਨਈਆ ਦੁਸ਼ਮਣ ਨੂੰ ਕਿਉਂ ਪਾਣੀ ਪਿਆਉਂਨਾ ਏਂ।
ਦਸ ਤੂੰ ਭਾਈ............

6.

ਪੈਗੇ ਲੋਕ ਚਰਾਸੀ ਗੇੜੇ, ਬਹਿ ਗਏ ਲੈ ਮਜ਼੍ਹਬਾਂ ਦੇ ਝੇੜੇ।
ਹੋਣੇ ਅਮਲਾਂ ਨਾਲ ਨਬੇੜੇ, ਮੈਂ ਗਲ ਦਿਲੋਂ ਭਲਾਉਂਦਾ ਨਹੀਂ।
ਮੈਨੂੰ ਸਭ ਵਿਚ ਤੂੰ ਹੀ ਦਿਸਦਾ ਦੁਸ਼ਮਣ ਨਜ਼ਰੀਂ ਆਉਂਦਾ ਨਹੀਂ।
ਮੈਨੂੰ ਸਭ ਵਿਚ.......

7.

ਤੂੰ ਕੋਈ ਕਰਦਾ ਹੁਣਾ ਚਲਾਕੀ, ਸਿੱਖਾਂ ਤਾਂ ਗੱਲ ਮੈਨੂੰ ਆਖੀ।
ਦਸ ਦੇ ਦਿਲ ਦੀ ਪੂਰਨ ਸਾਖੀ, ਕਿਉ ਤੂੰ ਭੇਦ ਛਪਾਉਂਨਾ ਏ।
ਦਸ ਤੂੰ ਭਾਈ ਘਨਈਆ ਦੁਸ਼ਮਣ ਨੂੰ ਕਿਉਂ ਪਾਣੀ ਪਿਆਉਂਨਾ ਏਂ।
ਦਸ ਤੂੰ ਭਾਈ............

8.

ਇਹ ਕੀ ਭੋਲੇ ਲੋਕੀ ਜਾਨਣ, ਤੂੰ ਏਂ ਕੁਲ ਦੁਨੀਆਂ ਲਈ ਚਾਨਣ।
ਤੂੰ ਤੇ ਆਇਆ ਜ਼ਾਬਰ ਰਾਨਣ, ਕਿਸੇ ਦਾ ਬੁਰਾ ਤਕਾਉਂਦਾ ਨਹੀਂ।

ਮੈਨੂੰ ਸਭ ਵਿਚ ਤੂੰ ਹੀ ਦਿਸਦਾ ਦੁਸ਼ਮਣ ਨਜ਼ਰੀਂ ਆਉਂਦਾ ਨਹੀਂ।
ਮੈਨੂੰ ਸਭ ਵਿਚ.......

9.

ਸਤਿਗੁਰ ਥੋੜ੍ਹਾ ਥੋੜ੍ਹਾ ਹਸਦੇ, ਸਿੱਖ ਨੂੰ ਛਾਤੀ ਨਾਲ ਲਾ ਕਸਦੇ।
ਸਾਰੀ ਦੁਨੀਆਂ ਨੂੰ ਗੱਲ ਦਸਦੇ ਜੋ 'ਦਲਬੀਰੇ' ਚਾਹੁਨਾ ਏਂ।
ਦਸ ਤੂੰ ਭਾਈ ਘਨਈਆ ਦੁਸ਼ਮਣ ਨੂੰ ਕਿਉਂ ਪਾਣੀ ਪਿਆਉਂਨਾ ਏਂ।
ਦਸ ਤੂੰ ਭਾਈ............

10.

ਅੱਲਾ ਵਾਹਿਗੁਰੂ ਕੋਈ ਵੱਖ ਨਹੀਂ, ਜੱਗ ਦੀ ਵੇਖਣ ਵਾਲੀ ਅੱਖ ਨਹੀਂ।
ਸਕਦੇ ਭੇਦ ਕਵੀਸ਼ਰ ਰੱਖ ਨਹੀਂ, ਝੂਠ ਦੇ ਨਗਮੇ ਗਾਉਂਦਾ ਨਹੀਂ।
ਮੈਨੂੰ ਸਭ ਵਿਚ ਤੂੰ ਹੀ ਦਿਸਦਾ ਦੁਸ਼ਮਣ ਨਜ਼ਰੀਂ ਆਉਂਦਾ ਨਹੀਂ।
ਮੈਨੂੰ ਸਭ ਵਿਚ .......



# ਨਾ ਕੋਈ ਬੈਰੀ ਨਹੀ ਬਿਗਾਨਾ

ਭਾਈ ਘਨਈਆ ਜੀ ਬੜੀ ਨਿਮਰਤਾ ਨਾਲ ਹੱਥ ਜੋੜ ਕੇ ਕਿਹਾ ਮਹਾਰਾਜ ਤੁਹਾਡੇ ਦਰ ਤੋਂ ਬਿਨਾਂ ਹਰ ਧਰਮ ਦੂਸਰੇ ਧਰਮ ਨੂੰ ਮਕਾਉਣਾ ਹੀ ਧਰਮ ਸਮਝਦਾ ਹੈ ਇਸੇ ਕਰਕੇ ਮਹਾਰਾਜ ਹਰ ਧਰਮ ਦੂਸਰੇ ਧਰਮ ਦਾ ਵੈਰੀ ਹੈ ਮਜ਼੍ਹਬ ਦਾ ਵੈਰੀ ਹੈ ਪਰ ਮਹਾਰਾਜ ਤੁਹਾਡਾ ਦਰਬਾਰ ਹੈ ਜਿਥੇ ਰੋਜ਼ ਇਹ ਅਰਦਾਸ ਹੁੰਦੀ ਹੈ।

ਨਾਨਕ ਨਾਮ ਚੜ੍ਹਦੀ ਕਲਾ।
ਤੇਰੇ ਭਾਣੇ ਸਰਬੱਤ ਦਾ ਭਲਾ।

----

ਮਾਣਸ ਕੀ ਜਾਤਿ ਸਭੈ ਏਕੇ ਪਹਿਚਾਨਬੋ॥

----

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥

ਸਤਿਗੁਰੂ ਜੀ ਤੁਸਾਂ ਹੀ ਦੱਸਿਆ ਕਿ ਹਰ ਮਨੁੱਖ ਵਿਚ ਪ੍ਰਮਾਤਮਾ ਵੱਸਿਆ ਹੋਇਆ ਹੈ ਪਰ ਵੇਖਣ ਵਾਲੀ ਅੱਖ ਚਾਹੀਦੀ ਹੈ, ਹੇ ਕਲਗੀਧਰ ਪਿਤਾ ਜੀ ਤੇਰੇ ਦਰਬਾਰ ਵਿਚ ਮੈਂ ਹਰ ਧਰਮ ਨਾਲ ਬਰਾਬਰ ਦਾ ਪਿਆਰ ਵੇਖਦਾ ਹਾਂ। ਕੋਈ ਮੁਸਲਮਾਨ ਹੋਵੇ ਕੋਈ ਹਿੰਦੂ ਕੋਈ ਸਿੱਖ ਸਭ ਬਰਾਬਰ ਹਨ। ਜਿਥੇ ਜਾਤ ਪਾਤ ਛੂਤ ਛਾਤ ਨੂੰ ਕੋਈ ਥਾਂ ਨਹੀਂ ਹੁਣ ਤਾਂ ਪਾਤਸ਼ਾਹ ਮੈਂ ਆਪਣੀਆਂ ਅੱਖਾਂ ਨਾਲ ਨਹੀਂ ਵੇਖਦਾ ਤੁਹਾਡੀਆਂ ਨਜ਼ਰਾਂ ਨਾਲ ਵੇਖਦਾ ਹਾਂ ਤੇ ਮੈਨੂੰ ਹਰ ਵਿਚੋਂ ਤੇਰਾ ਹੀ ਸਰੂਪ ਨਜ਼ਰੀਂ ਆਉਂਦਾ ਹੈ ਜਦ ਤੁਸੀਂ ਆਪਣੇ ਬੇਗਾਨੇ ਦਾ ਫਰਕ ਹੀ ਮੇਟ ਦਿੱਤਾ ਤੇ ਦੱਸੋ ਕੀਹਨੂੰ ਪਾਣੀ ਪਿਆਵਾਂ ਤੇ ਕੀਹਨੂੰ ਪਾਣੀ ਨਾ ਪਿਆਵਾਂ।

ਜਹਾ ਕਹਾ ਇਕ ਰੂਪ ਤਮਾਰਾ।
ਨਾਹਿ ਦੂਸਰ ਮੈਂ ਕਿਉ ਨਿਹਾਰਾ।
ਮੋ ਕੋ ਤੋ ਇਮ ਹੀ ਦ੍ਰਿਸ਼ਟਾਵੈ।
ਤੁਮ ਬਿਨ ਦੂਸਰ ਨਜ਼ਰ ਨਾ ਆਵੈ।
ਹੱਥ ਜੋੜ ਕੇ ਭਾਈ ਘਨਈਆ ਜੀ ਇਉਂ ਕਹਿਣ ਲੱਗੇ :-

## ਦੋਹਰਾ

ਜੋ ਸਿੱਖਾਂ ਨੇ ਦੱਸਿਆ ਇਹ ਗੱਲ ਹੋਣੀ ਜ਼ਰੂਰ।
ਜਿਸ ਜਿਸ ਨੂੰ ਮੈਂ ਵੇਖਿਆ ਤੂੰ ਹੀ ਦਿਸੇ ਹਜ਼ੂਰ।

## ਗੀਤ

1

ਦਾਤਾ! ਦੱਸ ਕੀਹਨੂੰ ਪਾਣੀ ਨਾ ਪਿਆਵਾਂ।
ਕੇ ਸਾਰਿਆਂ 'ਚ ਤੂੰ ਵੱਸਦਾ।
ਏਨਾ ਭੁਲਿਆਂ ਨੂੰ ਕਿਵੇਂ ਸਮਝਾਵਾਂ,
ਕੇ ਸਾਰਿਆਂ 'ਚ ਤੂੰ ਵੱਸਦਾ।

2

ਬੁਰਾ ਮੇਰੇ ਸ਼ਹਿਨਸ਼ਾਹ ਤਕਾਵਾਂ ਦੱਸੋ ਕਿਸ ਦਾ।
ਸਭਨਾਂ 'ਚੋਂ ਤੁਹਾਡਾ ਹੀ ਸਰੂਪ ਮੈਨੂੰ ਦਿਸਦਾ।
ਸਾਹਿਬ ਦੱਸੋ ਬੁਰਾ ਕਿਸ ਦਾ ਮਨਾਵਾਂ,
ਕੇ ਸਾਰਿਆਂ 'ਚ ਤੂੰ ਵੱਸਦਾ।

3.

ਮੈਨੂੰ ਤੁਹਾਡੇ ਘਰ ਵਿਚੋਂ ਇਹੋ ਗਿਆ ਦੱਸਿਆ।
ਇਕੋ ਪ੍ਰਮਾਤਮਾ ਜੋ ਸਾਰਿਆਂ 'ਚ ਵੱਸਿਆ।
ਇਸ ਗੱਲ ਤਾਈਂ ਕਿਵੇਂ ਮੈਂ ਭੁਲਾਵਾਂ,
ਕੇ ਸਾਰਿਆਂ 'ਚ ਤੂੰ ਵਸਦਾ।

4.

ਫੱਟ ਖਾ ਕੇ ਡਿੱਗਾ ਜਦ ਹਾਏ ਹਾਏ ਕਹਿੰਦਾ ਏ।
ਸੱਚੀ ਮੈਨੂੰ ਪਾਤਸ਼ਾਹ ਭੁਲੇਖਾ ਤੁਹਾਡਾ ਪੈਂਦਾ ਏ।
ਕਿਵੇਂ ਪੱਥਰ ਦਾ ਜਿਗਰਾ ਬਣਾਵਾਂ,
ਕੇ ਸਾਰਿਆਂ 'ਚ ਤੂੰ ਵੱਸਦਾ।

5.

ਮਾਰਨਾ ਤੇ ਸੌਖਾ ਏ ਜਿਊਣਾ ਬੜਾ ਔਖਾ ਏ।
ਡੇਗਣਾ ਤੇ ਸੌਖਾ ਏ ਉਠਾਉਣਾ ਬੜਾ ਔਖਾ ਏ।
ਮੈਂ ਤਾਂ ਹਰ ਡਿੱਗੇ ਹੋਏ ਨੂੰ ਉਠਾਵਾਂ,
ਕੇ ਸਾਰਿਆਂ 'ਚ ਤੂੰ ਵੱਸਦਾ

6.

ਮਜ਼ਬਾਂ ਦੇ ਆਗੂਆਂ ਕਮਾਇਆ ਕਿੰਨਾ ਕਹਿਰ ਹੈ।
ਬੰਦਿਆਂ 'ਨਾ ਬੰਦੇ ਦਾ ਪਵਾਇਆ ਕਿੰਨਾ ਵੈਰ ਹੈ।
ਮੈਂ ਤਾਂ ਵੈਰ ਤੇ ਵਿਰੋਧ ਨੂੰ ਮਿਟਾਵਾਂ,
ਕੇ ਸਾਰਿਆਂ 'ਚ ਤੂੰ ਵਸਦਾ।

7.

ਕਦੋਂ ਭੁਲਾ ਜੱਗ ਤੇਰੀ ਰਮਜ਼ ਪਛਾਣੇਗਾ।
ਕਦੋਂ ਬੰਦਾ ਬੰਦਿਆਂ ਨੂੰ ਰੱਬ ਰੂਪ ਜਾਣੇਗਾ।
ਸੱਚ 'ਗਿੱਲ ਦਲਬੀਰ' ਮੈਂ ਸੁਣਾਵਾਂ,
ਕੇ ਸਾਰਿਆਂ 'ਚ ਤੂੰ ਵਸਦਾ।

ਦਾਤਾ ਦੱਸ ਕੀਹਨੂੰ-
ਇਹਨਾਂ ਭੁਲਿਆਂ-



# ਘਟ ਘਟ ਮੈ ਹਰਿ ਜੂ ਬਸੈ

ਹਜ਼ੂਰ ਹੱਸ ਕੇ ਕਹਿਣ ਲੱਗੇ ਪਿਆਰੇ ਸਿੰਘੋ ਆਪ ਜੀ ਨੇ ਭਾਈ ਸਾਹਿਬ ਦੇ ਬਚਨ ਸੁਣੇ ਹਨ। ਇਹ ਤਾਂ ਹਰ ਵਿਚ ਪ੍ਰਮਾਤਮਾ ਨੂੰ ਵੇਖਦੇ ਹਨ। ਹਿੰਦੂ 24 ਹਜ਼ਾਰ ਅਵਤਾਰ ਮੰਨਦੇ ਹਨ। ਪਰ ਗੁਰੂ ਨਾਨਕ ਦੇਵ ਜੀ ਦਾ ਘਰ ਹਰ ਜਨਮ ਲੈਣ ਵਾਲੇ ਨੂੰ ਅਵਤਾਰ ਮੰਨਦਾ ਹੈ ਵੈਸੇ ਵੀ ਅਵਤਾਰ ਧਾਰਨ ਦਾ ਅਰਥ ਜਨਮ ਲੈਣਾ ਹੀ ਹੈ। ਭਗਵਾਨ ਦਾ ਅਰਥ ਭਗ+ਵਾਹਨ ਤੋਂ ਪੈਦਾ ਹੋਇਆ। ਖੈਰ ਹਜ਼ੂਰ ਕਹਿਣ ਲੱਗੇ, ਖਾਲਸਾ ਜੀ ਭਾਈ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਘਰ ਦੀ ਰਮਜ਼ ਨੂੰ ਸਮਝ ਲਿਆ ਹੈ ਗੁਰੂ ਘਰ ਕਿਸੇ ਦਾ ਵਿਰੋਧੀ ਨਹੀਂ ਹੈ ਕੇਵਲ ਜ਼ੁਲਮ ਨਾਲ ਇਸ ਦੀ ਟੱਕਰ ਹੈ ਇਸ ਨੂੰ ਗਲਤ ਨਾ ਸਮਝੋ ਛਾਤੀ ਨਾਲ ਲਾ ਕੇ ਗਲਵਕੜੀ ਵਿਚ ਲੈ ਕੇ ਮੱਥਾ ਚੁੰਮ ਕੇ ਆਪਣੇ ਪਿਆਰੇ ਦੀਆਂ ਸਿਫਤਾਂ ਇਉਂ ਕਰਨ ਲੱਗੇ -

## ਦੋਹਰਾ

ਘੁੱਟ ਕੇ ਆਪਣੇ ਸਿੱਖ ਨੂੰ ਛਾਤੀ ਦੇ ਨਾਲ ਲਾ।
ਕਲਗੀਧਰ ਦਸਮੇਸ਼ ਨੇ ਏਦਾਂ ਕਿਹਾ ਸੁਣਾ।

## ਪਉੜੀ

1. ਸਤਿਗੁਰ ਸੱਚੇ ਸਾਹਿਬ ਨੇ ਸਭ ਨੂੰ ਸਮਝਾਇਆ।
ਭਾਈ ਘਨਈਏ ਸਿੱਖ ਨੂੰ ਛਾਤੀ ਨਾਲ ਲਾਇਆ।
ਇਸ ਨੇ ਕੀਤਾ ਕੰਮ ਹੈ ਸਭ ਜੱਗ ਤੋਂ ਨਿਆਰਾ।
ਭਾਈ ਘਨਈਆ ਸਿੱਖ ਹੈ ਸਤਿਗੁਰ ਦਾ ਪਿਆਰਾ।

2. ਇਹ ਸਤਿਗੁਰ ਦਾ ਲਾਡਲਾ ਹੈ ਮਨ ਦਾ ਸੁੱਚਾ
ਇਹਦਾ ਤਪੀ ਤਪੀਸ਼ਰਾਂ ਤੋਂ ਰੁਤਬਾ ਉੱਚਾ
ਇਸ ਨੂੰ ਸਿੱਖੀ ਮਿਸ਼ਨ ਦਾ ਸਮਝੋ ਧਰੂ ਤਾਰਾ।
ਭਾਈ ਘਨਈਆ ਸਿੱਖ ਹੈ ਸਤਿਗੁਰ ਦਾ ਪਿਆਰਾ।

3. ਗੁਰੂ ਨਾਨਕ ਦਾ ਮਿਸ਼ਨ ਹੈ ਇਸ ਨੇ ਅਪਨਾਇਆ।
ਇਸ ਨੇ ਬ੍ਰਹਮ ਗਿਆਨ ਦਾ ਹੈ ਰੁਤਬਾ ਪਾਇਆ।
ਮੰਦਾ ਚੰਗਾ ਏਸ ਨੂੰ ਨਾ ਕਿਹੋ ਦੁਬਾਰਾ।
ਭਾਈ ਘਨਈਆ ਸਿੱਖ ਹੈ ਸਤਿਗੁਰ ਦਾ ਪਿਆਰਾ।

4. ਤੀਜਾ ਨੇਤਰ ਏਸ ਨੂੰ ਸਤਿਗੁਰ ਨੇ ਦਿੱਤਾ।
ਤਾਂ ਸੇਵਾ ਦਾ ਏਸ ਨੇ ਅਪਨਾਇਆ ਕਿੱਤਾ।
ਸੇਵਾ ਦਾ ਸਿਰ ਚੁਕਿਆ ਇਸਨੇ ਕੰਮ ਭਾਰਾ।
ਭਾਈ ਘਨਈਆ ਸਿੱਖ ਹੈ ਸਤਿਗੁਰ ਦਾ ਪਿਆਰਾ।

5. ਜਿਸ ਬੰਦੇ ਨਹੀਂ ਬੰਦੇ ਵਿਚੋਂ ਰੱਬ ਪਛਾਣਿਆ।
ਗੁਰੂ ਨਾਨਕ ਦਾ ਮਿਸ਼ਨ ਉਸ ਨਹੀਂ ਪੂਰਾ ਜਾਣਿਆ।
ਇਹ ਗੁਰੂ ਨਾਨਕ ਸਾਹਿਬ ਦਾ ਸੱਚਾ ਹਲਕਾਰਾ।
ਭਾਈ ਘਨਈਆ ਸਿੱਖ ਹੈ ਸਤਿਗੁਰ ਦਾ ਪਿਆਰਾ।

6. ਭਾਈ ਘਨਈਏ ਸਿੱਖ ਨੂੰ ਦੁਸ਼ਮਣ ਨਾ ਜਾਣੋ।
ਇਹ ਸੱਚਾ ਮਿੱਤਰ ਸੱਜਣੋ ਇਹਦੀ ਰਮਜ਼ ਪਛਾਣੋ।
ਇਹ ਗੱਲ ਔਖੀ ਸਮਝਦਾ ਜੱਗ ਭੁਲਣਹਾਰਾ।
ਭਾਈ ਘਨਈਆ ਸਿੱਖ ਹੈ ਸਤਿਗੁਰ ਦਾ ਪਿਆਰਾ।

7. ਜੋ ਸੱਚੇ ਹਿਰਦੇ ਨਾਲ ਹੈ ਗੁਰਬਾਣੀ ਗਾਉਂਦਾ।
ਉਸ ਨੇੜੇ ਇਹ ਹੰਕਾਰ ਤੇ ਹਉਮੈਂ ਨਹੀਂ ਆਉਂਦਾ।
ਇਸਦੇ ਹਿਰਦੇ ਵਿਚ ਹੈ ਅੰਮ੍ਰਿਤ ਦੀ ਧਾਰਾ।
ਭਾਈ ਘਨਈਆ ਸਿੱਖ ਹੈ ਸਤਿਗੁਰ ਦਾ ਪਿਆਰਾ।

8. ਚੱਕ ਦੇਊ ਹਨੇਰਾ ਜੱਗ ਤੋਂ ਕਰੂ ਸੂਰਜ ਚਾਨਣ।
(ਪਰ) ਵਿਰਲੇ ਹੀ 'ਦਲਬੀਰ' ਇਸਦੀ ਰਮਜ਼ ਪਛਾਨਣ।
ਦੁਨੀਆਂ ਉਪਮਾ ਕਰੇਗੀ ਕਹੇ ਸੱਤ ਓਂਕਾਰਾ।
ਭਾਈ ਘਨਈਆ ਸਿੱਖ ਹੈ ਸਤਿਗੁਰ ਦਾ ਪਿਆਰਾ।

ਮੁਹੱਬਤ ਕੇ ਲੀਏ ਭੀ ਕੁਛ ਖਾਸ ਦਿਲ ਮਖਸੂਸ ਹੋਤੇ ਹੈਂ,
ਯਿਹ ਵੋ ਨਗਮਾ ਹੈ ਜੋ ਹਰ ਸਾਜ ਪੇ ਗਾਇਆ ਨਹੀਂ ਜਾਤਾ।

ਗੁਰਦੇਵ ਹਰ ਇਕ ਨੂੰ ਹੀ ਪ੍ਰੇਮ ਕਰਦੇ ਸਨ। ਵੈਸੇ ਵੀ ਗੁਰਦੇਵ ਦਾ ਨਿਸ਼ਾਨਾ ਭੁਲਿਆਂ ਨੂੰ ਸਮਝਾਉਣਾ ਸੀ। ਇਸੇ ਕਰਕੇ ਹੀ ਤਾਂ ਹਰ ਚੜ੍ਹ ਕੇ ਆਏ ਜਰਨੈਲ ਨੂੰ ਸਮਝਣ ਦਾ ਮੌਕਾ ਦੇਂਦੇ ਹਨ। ਜਿਸ ਦੇ ਦਿਲ ਵਿਚ ਵੀ ਸੱਚਾ ਪ੍ਰੇਮ ਹੈ ਉਹ ਜਾਤ ਧਰਮ ਕੌਮ ਨਸਲ ਦੇ ਅਧਾਰ ਤੇ ਕਦੇ ਵੰਡਿਆ ਨਹੀਂ ਜਾ ਸਕਦਾ ਸੱਚਾ ਪ੍ਰਭੂ ਦਾ ਪਿਆਰਾ ਤਾਂ ਹਰ ਧਰਤੀ ਦੇ ਜੀਵ ਵਿਚ ਪ੍ਰਮਾਤਮਾ ਨੂੰ ਵੇਖਦਾ ਹੈ। ਪ੍ਰਭੂ ਪਾਉਣ ਦਾ ਤਰੀਕਾ ਵੀ ਗੁਰਦੇਵ ਪਿਆਰ ਹੀ ਦਸਦੇ ਹਨ।

"ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ"

ਜਿਸ ਦੇ ਹਿਰਦੇ ਵਿਚ ਪ੍ਰੇਮ ਹੈ ਨਹੀਂ ਉਸਦੇ ਹਿਰਦੇ ਵਿਚ ਪ੍ਰਭੂ ਦਾ ਵਾਸ ਵੀ ਨਹੀਂ ਹੋ ਸਕਦਾ। ਸੋ ਮੇਰੇ ਦਾਤੇ ਨੇ ਹੱਸ ਕੇ ਮਰ੍ਹਮ ਦੀ ਇਕ ਡੱਬੀ ਦੇ ਕੇ ਕਿਹਾ ਭਾਈ ਜੀ ਮਰ੍ਹਮ ਪੱਟੀ ਵੀ ਲੈ ਲਓ ਜਿਥੇ ਜਲ ਛਕਾਉਂਦੇ ਹੋ ਉਥੇ ਮਰ੍ਹਮ ਪੱਟੀ ਵੀ ਕਰੀ ਜਾਇਆ ਕਰੋ। ਸਿੱਖਾਂ ਵਿਚੋਂ ਧੰਨ ਕਲਗੀਧਰ ਪਾਤਸ਼ਾਹ ਧੰਨ ਹੋ, ਦੀ ਆਵਾਜ਼ ਆਉਣੀ ਸ਼ੁਰੂ ਹੋ ਗਈ।

ਮੇਰੇ ਹਜ਼ੂਰ ਭਾਈ ਘਨਈਆ ਜੀ ਨੂੰ ਇਉਂ ਕਹਿੰਦੇ ਹਨ।

# ਨਵਾਂ ਲੈਹਰੀਆ (ਡੋਲੀ)

1.

ਗੁਰੂ ਸਾਹਿਬ ਬੋਲੇ ਹੱਸ ਕੇ ਪਿਆਰ 'ਨਾ।
ਘੁੰਡੀ ਖੋਲ੍ਹਤੀ ਦਿਲਾਂ ਦੀ ਦਿਲੀ ਯਾਰ 'ਨਾ।
ਲਾਇਆ ਛਾਤੀ ਨਾਲ ਘੁੱਟ ਕੇ ਪਿਆਰ 'ਨਾ।
ਜਾ ਆਪਣੇ ਮਾਰਗ ਤੇ ਪੈਜਾ,
ਸਾਰਿਆਂ ਦੇ ਲਾਈ ਚਲ ਤੂੰ।
ਆਹ ਲੈ ਮਰ੍ਹਮ ਡੱਬੀ ਵੀ ਨਾਲ ਲੈ ਜਾ,
ਸਾਰਿਆਂ ਦੇ ਲਾਈ ਚਲ ਤੂੰ।

2.

ਅਸਾਂ ਦਸਣਾ ਮਨੁੱਖਤਾ ਨੂੰ ਪਿਆਰ ਹੈ।
ਸਾਂਝਾ ਸਾਰਿਆਂ ਦਾ ਗੁਰੂ ਦਰਬਾਰ ਹੈ।
ਏਥੇ ਸਾਰਿਆਂ ਦਾ ਸਾਵਾਂ ਸਤਕਾਰ ਹੈ।
ਪਾ ਦੇ ਕੁਲ ਦੁਨੀਆਂ ਦੇ ਕੰਨੀਂ ਗੱਲ ਤੂੰ।
ਗੁਰੂ ਸਾਹਿਬ ਬੋਲੇ ਹੱਸ ਕੇ,
ਆਹ ਲੈ ਮਰ੍ਹਮ ਡੱਬੀ ਵੀ ਨਾਲ ਲੈ ਜਾਹ,
ਸਾਰਿਆਂ ਦੇ ਲਾਈ ਚਲ ਤੂੰ।

3.

ਤੂੰ ਏਂ ਸੱਚ ਸਿੱਖਾ ਸਿੱਖੀ ਨੂੰ ਪਛਾਣਿਆ।
ਤੂੰ ਤੇ ਨਾਨਕ ਗੁਰਾਂ ਦਾ ਭੇਤ ਜਾਣਿਆ।
ਜਿੰਨੇ ਹੌਮੈ ਹੰਕਾਰ ਵੈਰੀ ਗਾਣਿਆ।
ਲੈ ਜੇ ਬੰਦੇ ਨੂੰ ਹੰਕਾਰ ਬਣ ਹੈਜਾ,
ਓਏ ਸਾਰਿਆਂ ਦੇ ਲਾਈ ਚਲ ਤੂੰ।
ਆਹ ਲੈ ਮਰ੍ਹਮ ਡੱਬੀ ਵੀ ਨਾਲ ਲੈ ਜਾ,
ਸਾਰਿਆਂ ਦੇ ਲਾਈ ਚਲ ਤੂੰ।

4.

ਮੁੱਖ ਵਿਚ ਸਾਰਿਆਂ ਦੇ ਜਲ ਪਾਈ ਜਾ।
ਗੁਰੂ ਨਾਨਕ ਦਾ ਰਸਤਾ ਵਿਖਾਈ ਜਾ।
ਫੱਟੀਂ ਸਾਰਿਆਂ ਮਲ੍ਹਮ ਲਗਾਈ ਜਾ।
ਗੁਰੂ ਨਾਨਕ ਦੇ ਘਰੋਂ ਖੱਟ ਭੱਲ ਤੂੰ।
ਗੁਰੂ ਸਾਹਿਬ ਬੋਲੇ ਹੱਸ ਕੇ।
ਆ ਲੈ ਮਰ੍ਹਮ ਡੱਬੀ ਵੀ ਨਾਲ ਲੈ ਜਾ,
ਸਾਰਿਆਂ ਦੇ ਲਾਈ ਚਲ ਤੂੰ।

5.

ਜਾ ਤੂੰ ਸੇਵਾ ਕਰ ਸਾਰਿਆਂ ਦੀ ਫੱਕਰਾ।
ਹੁੰਦਾ ਰਸਤਾ ਫਕੀਰਾਂ ਵਾਲਾ ਵੱਖਰਾ।
ਇਹ ਤਾਂ ਦੁਨੀਆਂ ਚਰਾਸੀ ਵਾਲਾ ਚੱਕਰਾ।
ਜਾ ਕੇ ਨਾਨਕ ਗੁਰੂ ਦੀ ਗੋਦ ਬਹਿ ਜਾ,
ਸਾਰਿਆਂ ਦੇ ਲਾਈ ਚਲ ਤੂੰ।
ਆਹ ਲੈ ਮਰ੍ਹਮ ਡੱਬੀ ਵੀ ਨਾਲ ਲੈ ਜਾ,
ਸਾਰਿਆਂ ਦੇ ਲਾਈ ਚਲ ਤੂੰ।

6.

ਨਾਲ ਅਮਲਾਂ ਨਬੇੜੇ ਜਦੋਂ ਹੋਣਗੇ।
ਪਾਪੀ ਕਪਟੀ ਕਰੋਧੀ ਬੰਦੇ ਰੋਣਗੇ।
ਜਮ ਜਦੋਂ ਦਰਗਾਹ ਦੇ ਵਿਚ ਕੋਹਣਗੇ।
ਸਿੱਧਾ ਰਸਤਾ ਬਹਿਸ਼ਤਾਂ ਦਾ ਮੱਲ ਤੂੰ।
ਗੁਰੂ ਸਾਹਿਬ ਬੋਲੇ ਹੱਸ ਕੇ,
ਆਹ ਲੈ ਮਰ੍ਹਮ ਡੱਬੀ ਵੀ ਨਾਲ ਲੈ ਜਾ,
ਸਾਰਿਆਂ ਦੇ ਲਾਈ ਚਲ ਤੂੰ।

7.

ਸੌਖਾ ਰੁਤਬਾ ਮਨੁਖਾਂ ਦਾ ਨਹੀਂ ਪਾਈਦਾ।
ਪਹਿਲਾਂ ਮਨ ਵਿਚੋਂ ਹਉਮੈ ਨੂੰ ਗਵਾਈਦਾ।
ਮੁੱਖ ਉੱਜਲੇ ਤਾਂ ਉਹਦੇ ਦਰ ਜਾਈਦਾ।
ਦੁਖ ਦਰਦ ਮੁਸੀਬਤਾਂ ਨੂੰ ਸਹਿ ਜਾ,
ਸਾਰਿਆਂ ਦੇ ਲਾਈ ਚਲ ਤੂੰ।
ਆਹ ਲੈ ਮਰ੍ਹਮ ਡੱਬੀ ਵੀ ਨਾਲ ਲੈ ਜਾ,
ਸਾਰਿਆਂ ਦੇ ਲਾਈ ਚਲ ਤੂੰ।

8.

ਗੁਰੂ ਨਾਨਕ ਛਾਤੀ 'ਨਾ ਘੁੱਟ ਲਾਉਣਗੇ।
ਜਿਹੜੇ ਦੁਖੀਆਂ ਗਰੀਬਾਂ ਕੰਮ ਆਉਣਗੇ।
ਸ਼ੌਕੀ ਗਿੱਲ ਦਲਬੀਰ ਛੰਦ ਗਾਉਣਗੇ।
ਪਾਉਣੀ ਵੈਰ ਤੇ ਵਿਰੋਧ ਤਾਈਂ ਠਲ ਤੂੰ।
ਗੁਰੂ ਸਾਹਿਬ ਬੋਲੇ ਹੱਸ ਕੇ,
ਆ ਲੈ ਮਰ੍ਹਮ ਡੱਬੀ ਵੀ ਨਾਲ ਲੈ ਜਾ,
ਸਾਰਿਆਂ ਦੇ ਲਾਈ ਚਲ ਤੂੰ।

ਜਦੋਂ ਗੁਰੂ ਕਲਗੀਧਰ ਜੀ ਸ੍ਰੀ ਅਨੰਦਪੁਰ ਸਾਹਿਬ ਛੱਡ ਚਮਕੌਰ ਨੂੰ ਚਲੇ ਗਏ ਭਾਈ ਘਨਈਆ ਸਿੰਘ ਜੀ ਦਰਿਆ ਅਟਕ ਦੇ ਕਿਨਾਰੇ ਫੇਰ ਪਿੰਡ ਕਵੇ ਚਲੇ ਗਏ। ਸਿੱਖੀ ਪ੍ਰਚਾਰ ਕਰਦੇ ਰਹੇ। ਸਮਾਂ ਬੀਤਦਾ ਗਿਆ। ਸੇਵਾ ਸਿਮਰਨ ਦਾ ਪ੍ਰਵਾਹ ਚਲਦਾ ਰਿਹਾ। ਬਜ਼ੁਰਗ ਅਵਸਥਾ ਤਕਰੀਬਨ ਉਮਰ 71 ਸਾਲ ਹੋ ਗਈ। ਇਕ ਦਿਨ ਦੀਵਾਨ ਸਜਿਆ ਸੀ ਤੇ ਭਾਈ ਸਾਹਿਬ ਜੀ ਇਕ ਥੰਮ ਨਾਲ ਆਸਰਾ ਲਾ ਕੇ ਬੈਠੇ ਸ਼ਾਮ ਦੇ ਕੀਰਤਨ ਦੀ ਸਮਾਪਤੀ ਹੋਈ ਸੰਗਤਾਂ ਘਰਾਂ ਨੂੰ ਚਲੇ ਗਈਆਂ ਪਰ ਭਾਈ ਜੀ ਨਹੀਂ ਉਠੇ, ਜਦ ਉਠਾਇਆ ਤਾਂ ਉਹ ਉਸ ਪ੍ਰਮਾਤਮਾ ਦੀ ਦਰਗਾਹ ਵਿਚ ਪਹੁੰਚ ਚੁਕੇ ਸਨ। ਕੇਵਲ ਸਰੀਰ ਹੀ ਸੀ। ਇਹ ਗੱਲ 1718 ਈ: ਦੀ ਹੈ।

ਜੋਤੀ ਜੋਤ ਰਲੀ ਸੰਪੂਰਨ ਥੀਆ ਰਾਮ॥

ਪਰ ਭਾਈ ਜੀ ਦੁਨੀਆਂ ਵਿਚ ਇਕ ਐਸੀ ਮਿਸਾਲ ਛੱਡ ਗਏ ਹਨ। ਜੋ ਸ਼ਾਇਦ ਇਤਿਹਾਸ ਵਿਚ ਮਿਲਣੀ ਮੁਸ਼ਕਲ ਹੈ। ਅੱਜ ਉਨਾਂ ਦੇ ਨਾਂ 'ਤੇ ਕਿਨੇ ਹੀ ਸਕੂਲ, ਗੁਰੂ ਘਰ, ਹਸਪਤਾਲ ਹਨ। ਭਾਈ ਘਨਈਆ ਜੀ ਦੀ ਕਰਨੀ ਅੱਗੇ ਆਪ ਮੁਹਾਰਾ ਸੀਸ ਝੁਕਦਾ ਹੈ। ਆਓ ਆਪਾਂ ਵੀ ਦੁਨੀਆਂ ਵਿਚ ਥੋੜ੍ਹਾ ਬਹੁਤਾ ਪਿਆਰ ਵੰਡ ਕੇ ਜਾਈਏ।

ਵਾਹਿਗੁਰੂ ਜੀ ਕਾ ਖਾਲਸਾ।
ਵਾਹਿਗੁਰੂ ਜੀ ਕੀ ਫਤਹਿ॥



# ਪ੍ਰਸੰਗ

# ਸ੍ਰ: ਲਾਲ ਸਿੰਘ ਦੀ ਢਾਲ ਦੀ ਪਰਖ ਕਰਨੀ

ਇਕ ਦਿਨ ਸ੍ਰੀ ਅਨੰਦਪੁਰ ਸਾਹਿਬ ਵਿਚ ਗੁਰਦੇਵ ਦੇ ਲਗੇ ਦਰਬਾਰ ਵਿਚ ਗੁਰੂ ਕੀ ਸੰਗਤ ਪੂਰਬ ਦੇਸ਼ ਤੋਂ ਆਈ ਸੀ। ਇਸ ਜਥੇ ਵਿਚ ਸਿੱਖ ਕੀਮਤੀ ਭੇਟਾ ਲੈ ਕੇ ਆਏ ਸਨ। ਕੁਝ ਸਿੱਖ ਸ਼ਸ਼ਤਰ ਵੀ ਲੈ ਕੇ ਆਏ ਸਨ। ਵਾਰੋ ਵਾਰੀ ਸਿੱਖ ਨਮਸ਼ਕਾਰ ਕਰਦੇ ਅਸ਼ੀਰਵਾਦਾਂ ਲੈਂਦੇ ਅੱਗੇ ਤੁਰੇ ਜਾਂਦੇ ਸਨ। ਇਕ ਸਿੱਖ ਦੀ ਵਾਰੀ ਆਈ ਇਹਨੇ ਕਪੜੇ ਵਿਚ ਇਕ ਢਾਲ ਲਪੇਟੀ ਹੋਈ ਸੀ। ਇਹਨਾਂ ਨਾਂ ਇਤਿਹਾਸ ਨੇ ਲਾਲ ਸਿੰਘ ਲਿਖਿਆ ਹੈ। ਲਾਲ ਸਿੰਘ ਨੇ ਇਹ ਢਾਲ ਗੁਰਦੇਵ ਜੀ ਦੇ ਸਾਹਮਣੇ ਰੱਖੀ ਇਹ ਗੈਂਡੇ ਦੀ ਬਣੀ ਹੋਈ ਢਾਲ ਸੀ, ਵਾਕਿਆ ਹੀ ਢਾਲ ਖ਼ੂਬਸੂਰਤ ਸੀ। ਗੁਰਦੇਵ ਬਹੁਤ ਹੀ ਪ੍ਰਸੰਨ ਹੋਏ ਸਨ। ਤੇ ਢਾਲ ਨੂੰ ਬਹੁਤ ਹੀ ਗੌਹ ਨਾਲ ਵੇਖ ਰਹੇ ਸਨ। ਏਨੇ ਚਿਰ ਨੂੰ ਭਾਈ ਲਾਲ ਸਿੰਘ ਨੇ ਆਪਣੀ ਢਾਲ ਦੀਆਂ ਸਿਫਤਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ, ਕਹਿਣ ਲੱਗਾ ਮੈਂ ਮਹਾਰਾਜ ਬੜੀ ਮੇਹਨਤ ਕਰਕੇ ਬਣਾਈ ਹੈ ਬੜੀ ਵਾਰ ਅੱਗ ਦਿੱਤੀ ਹੈ, ਬੜੀ ਪੱਕੀ ਕੀਤੀ ਐ ਬੜੀ ਵਾਰ ਪਰਖ ਕੇ ਵੇਖੀ ਹੈ ਏਥੋ ਤੱਕ ਹੰਕਾਰ ਵਿਚ ਕਹਿਣ ਲੱਗਾ ਕਿ ਸ਼ਾਇਦ ਮਹਾਰਾਜ ਆਪ ਨੇ ਏਨੀ ਵਧੀਆ ਤੇ ਐਸੀ ਪੱਕੀ ਢਾਲ ਪਹਿਲਾਂ ਕਦੇ ਵੇਖੀ ਹੀ ਨਹੀਂ ਹੋਵੇਗੀ। ਵੇਖਿਓ ਕਿਤੇ ਕਿਸੇ ਅਨਜਾਣ ਸਿੱਖ ਨੂੰ ਨਾ ਦੇ ਦਿਓ ਕਿਤੇ ਐਵੇ ਗਵਾ ਹੀ ਨਾ ਆਵੇ, ਗੁਰਦੇਵ ਹੱਸ ਰਹੇ ਸਨ ਪਰ ਲਾਲ ਸਿੰਘ ਆਪ-ਮੁਹਾਰਾ ਇਉਂ ਬੋਲੀ ਜਾ ਰਿਹਾ ਸੀ :-

## ਦੋਹਿਰਾ

ਸੰਗਤ ਪੂਰਬ ਦੇਸ਼ ਦੀ ਪਹੁੰਚੀ ਅਨੰਦਪੁਰ ਆਣ।
ਲਾਲ ਸਿੰਘ ਇਉਂ ਢਾਲ ਦੀ ਲੱਗਾ ਸਿਫਤ ਸੁਨਾਣ।

## ਕਲੀ

ਇਕ ਦਿਨ ਸਿੱਖ ਗੁਰੂ ਕੇ ਪਿਆਰੇ ਪੂਰਬ ਦੇਸ਼ ਦੇ,
ਆਏ ਦੂਰੋਂ ਚਲ ਕੇ ਲੰਮਾ ਪੰਧ ਮੁਕਾ ਕੇ ਤੇ।
ਭੇਟਾ ਰੱਖੀ ਜਾਂਦੇ ਸ਼ਸ਼ਤਰ ਨਾਲ ਪ੍ਰੇਮ ਦੇ,
ਅੱਗੇ ਤੁਰਦੇ ਜਾਂਦੇ ਚਰਨੀਂ ਸੀਸ ਨਿਵਾ ਕੇ ਤੇ।
ਸੀ ਇਕ ਗੁਰੂ ਪਿਆਰਾ ਲਾਲ ਸਿੰਘ ਨਾਂ ਜੇਸ ਦਾ,
ਉਸ ਵੀ ਸਤਿਗੁਰ ਅੱਗੇ ਰੱਖੀ ਢਾਲ ਲਿਆ ਕੇ ਤੇ।
ਦੋਵੇਂ ਹੱਥ ਜੋੜ ਕੇ ਚਰਨੀਂ ਸੀਸ ਝੁਕਾ ਕੇ ਤੇ,
ਗਿਫਤਾਂ ਢਾਲ ਦੀਆਂ ਇਉਂ ਲਗਾ ਕਹਿਣ ਸੁਣਾ ਕੇ ਤੇ।
ਮੇਰੇ ਦਿਲ ਦੀ ਰੀਝ ਸੀ ਭੇਟਾ ਕਰਨੀ ਸਤਿਗੁਰ ਦੇ,
ਦਾਤਾ ਹਾਜ਼ਰ ਹੋਇਆ ਮੇਹਨਤ ਨਾਲ ਬਣਾ ਕੇ ਤੇ।
ਮੈਨੂੰ ਡਰ ਸੀ ਕਿਧਰੇ ਖੋਹ ਲਏ ਨਾ ਕੋਈ ਰਸਤੇ 'ਚੋਂ,
ਤਾਂ ਮੈਂ ਲੈ ਕੇ ਆਇਆ ਪੜਦੇ ਵਿਚ ਛੁਪਾ ਕੇ ਤੇ।
ਏਦਾਂ ਦਾਤਾ ਜੀ ਨਹੀਂ ਗੋਲੀ ਕੱਖ ਵਿਗਾੜਨਾ,
ਇਸਨੂੰ ਪਰਖ ਲਵੋ ਚਾਹੇ ਗੋਲੀ ਮੂਹਰੇ ਡਾਹ ਕੇ ਤੇ।
ਜੇਹੜੀ ਮਾਰੋ ਗੋਲੀ ਔਹ ਜਾਂਦੀ ਏ ਬੁੜਕ ਕੇ,
ਮੈਂ ਤਾਂ ਕਈ ਵਾਰੀ ਇਹ ਵੇਖੀ ਐ ਅਜ਼ਮਾ ਕੇ ਤੇ।

ਜੇਕਰ ਮੇਰੇ ਉਪਰ ਆਉਂਦਾ ਨਹੀਂ ਯਕੀਨ ਜੇ,
ਆਪਣੇ ਹੱਥੀਂ ਸਾਹਿਬਾ ਵੇਖੋ ਰਫਲ ਚਲਾ ਕੇ ਤੇ।
ਦਾਤਾ ਨਹੀਂ ਮਮੂਲੀ ਇਹ ਗੈਂਡੇ ਦੀ ਢਾਲ ਹੈ,
ਕੁਝ ਨਾ ਵਿਗੜੂ ਏਦਾ ਸੌ ਗੋਲੀ ਵੀ ਖਾ ਕੇ ਤੇ।
ਉਸ ਦਿਲ ਮੰਨੋਗੇ ਕਿਆ ਸੋਹਣੀ ਚੀਜ ਕਮਾਲ ਦੀ,
ਦਾਤਾ ਪਰਖੋਗੇ ਜਦ ਜੰਗ ਦੇ ਅੰਦਰ ਜਾ ਕੇ ਤੇ।
ਐਵੇਂ ਦੇ ਦਿਓ ਨਾ ਕਿਸੇ ਮਮੂਲੀ ਬੰਦੇ ਨੂੰ,
ਕਿਧਰੇ ਛੱਡ ਨਾ ਆਵੇ ਚੇਤਾ ਕਿਤੇ ਭੁਲਾ ਕੇ ਤੇ।
ਐਸੀ ਚੀਜ ਕੀਮਤੀ ਰੋਜ਼ ਰੋਜ਼ ਤਾਂ ਮਿਲਦੀ ਨਹੀਂ,
ਬੰਦਾ ਫਿਰ ਪਛਤੌਂਦਾ ਹੱਥੋਂ ਚੀਜ ਗਵਾ ਕੇ ਤੇ।
ਬੱਸ ਇਕ ਔਗੁਣ ਹੈ ਇਹ ਬੰਦੇ ਵਿਚ ਦਲਬੀਰ ਸਿੰਘਾ,
ਰੱਬ ਹੀ ਬਣ ਬਹਿੰਦਾ ਇਹ ਹੈਂਕੜ ਦੇ ਵਿਚ ਆ ਕੇ ਤੇ।

ਗੁਰਦੇਵ ਸਮਝ ਗਏ ਕਿ ਸਿੱਖ ਦੀਆਂ ਗੱਲਾਂ ਵਿਚ ਸ਼ਰਧਾ ਪ੍ਰੇਮ ਘੱਟ ਬੋਲ ਰਿਹਾ ਸੀ ਤੇ ਹੈਂਕੜ ਕੁਝ ਬਹੁਤ ਨਜ਼ਰੀ ਆ ਰਹੀ ਸੀ। ਪਰ ਗੁਰਦੇਵ ਨੂੰ ਗਰੀਬ ਨਿਮਾਣਾ ਮਿੱਠਬੋਲੜਾ ਸਿੱਖ ਹੀ ਪ੍ਰਵਾਨ ਹੈ। ਹੈਂਕੜਬਾਜ਼ ਆਕੜਖੋਰ ਚੌਧਰੀ ਗੁਰੂ ਘਰ ਵਿਚ ਪ੍ਰਵਾਨ ਨਹੀਂ ਹਨ। ਇਨ੍ਹਾਂ ਲੋਕਾਂ ਨੇ ਹੀ ਤਾਂ ਪਹਿਲਾਂ ਵੀ ਸਮਾਜ, ਦੇਸ਼, ਧਰਮ ਨੂੰ ਦੁਖੀ ਕੀਤਾ ਹੈ। ਗੁਰੂ ਤਾਂ ਮਨੁੱਖ ਨੂੰ ਜੀਵਨ ਦੀ ਜਾਚ ਹੀ ਸਿਖਾਉਂਦਾ ਹੈਂ ਕਿ ਸਿੱਖ ਨੇ ਕਿਵੇਂ ਜਿਊਣਾ ਕਿਵੇਂ ਸਮਾਜ ਵਿਚ ਰਹਿਣਾ ਹੈ। ਉਂਝ ਵੀ ਸ਼ਰਧਾਵਾਨ ਨਿਮਾਣਾ, ਸਾਦਾ, ਪਿਆਰ ਮੁਹੱਬਤ ਵਾਲਾ ਮਨੁੱਖ, ਦੂਸਰੇ ਨੂੰ ਆਦਰ ਸਤਿਕਾਰ ਦੇਣ ਵਾਲਾ ਜਿਥੇ ਸਦਾ ਸੁੱਖੀ ਰਹਿੰਦਾ ਹੈ। ਉਥੇ ਉਸ ਦੇ ਉਲਟ, ਹੈਂਕੜਬਾਜ਼ ਆਪਣੇ ਆਪ ਨੂੰ ਉੱਚਾ ਤੇ ਵੱਡਾ ਸਮਝਣ ਵਾਲਾ ਆਪਣੇ ਆਪ ਨੂੰ ਸਿਆਣਾ ਤੇ ਚਤਰ ਕਹਾਉਣ ਵਾਲਾ ਮਨੁੱਖ ਹਮੇਸ਼ਾ ਦੁਖੀ ਰਹਿੰਦਾ ਹੈ। ਗੁਰੂ ਦਾ ਅਰਥ ਹੀ ਹਨੇਰੇ ਵਿਚ ਰੌਸ਼ਨੀ ਕਰਨ ਵਾਲਾ ਹੈ। ਗੁਰੂ ਜੀਵਨ ਨੂੰ ਤਬਦੀਲ ਕਰਦਾ ਹੈ।

ਕਬੀਰ ਗੁਰ ਘੁੰਭਾਰ ਸ਼ਿਸ਼ ਕੁੰਭ ਹੈ ਕੜ ਕੜ ਕਾੜੇ ਕੋਟ।
ਅੰਤਰ ਹਾਥ ਸਹਾਰਦੇ ਬਾਹਰ ਬਾਹੇ ਚੋਟ।

ਗੁਰੂ ਘੁਮਿਆਰ ਵਰਗਾ ਹੈ ਸ਼ਿਸ਼ ਘੜੇ ਵਰਗਾ ਹੈ। ਜਿਵੇਂ ਘੁਮਿਆਰ ਘੜੇ ਨੂੰ ਅੰਦਰੋਂ ਸਹਾਰਾ ਦੇਂਦਾ ਹੈ ਬਾਹਰੋਂ ਸੱਟ ਮਾਰਦਾ ਹੈ, ਅੰਦਰੋਂ ਟੁੱਟਣ ਵੀ ਨਹੀਂ ਦੇਂਦਾ ਬਾਹਰੋਂ ਸੱਟ ਲਾ ਕੇ ਪੱਕਾ ਵੀ ਕਰਦਾ ਹੈ। ਗੁਰਦੇਵ ਲਾਲ ਸਿੰਘ ਦਾ ਹੰਕਾਰ ਤੋੜਨ ਲਗੇ ਹਨ। ਸਤਿਗੁਰ ਕਹਿਣ ਲਗੇ, ਸਿੱਖਾ ਹਰ ਬੰਦਾ ਆਪਣੀ ਚੀਜ਼ ਦੀ ਤਰੀਫ ਕਰਦਾ ਹੈ। ਪਰ ਜਦ ਤਕ ਪਰਖ ਨਾ ਹੋ ਜਾਵੇ ਕੁਝ ਯਕੀਨ ਨਾਲ ਕਿਹਾ ਨਹੀਂ ਜਾ ਸਕਦਾ, ਕੱਲ੍ਹ ਨੂੰ ਤੂੰ ਆਪਣੀ ਢਾਲ ਲੈ ਕੇ ਆਈਂ ਤੇ ਅਸੀਂ ਵਧੀਆ ਬੰਦੂਕ ਲੈ ਕੇ ਆਵਾਂਗੇ ਤੇ ਤੇਰੀ ਇਸ ਢਾਲ ਦੀ ਪਰਖ ਕਰਕੇ ਵੇਖ ਲਵਾਗੇ :-

## ਕੋਰੜਾ

## ਕੱਲ੍ਹ ਤੇਰੀ ਕਰਾਂਗੇ ਪਰਖ ਢਾਲ ਦੀ

1. ਗੁਰੂ ਸਾਹਿਬਾਂ ਕਿਹਾ ਏਤਰਾਂ ਸੁਣਾਏ ਕੇ।
ਵੇਖ ਲਾਂਗੇ ਢਾਲ ਤੇਰੀ ਅਜਮਾਏ ਕੇ।
ਲਗ ਜੇ ਗਾ ਪਤਾ ਕਿੰਨੀ ਕੁ ਕਮਾਲ ਦੀ।
ਕੱਲ੍ਹ ਤੇਰੀ ਕਰਾਂਗੇ ਪਰਖ ਢਾਲ ਦੀ।

2. ਤੂੰ ਵੀ ਲੈ ਕੇ ਆਈਂ ਏਸ ਨੂੰ ਸਵਾਰ ਕੇ।
ਕੱਲ੍ਹ ਅਸੀਂ ਵੇਖਾਂਗੇ ਨਸ਼ਾਨਾ ਮਾਰ ਕੇ।
ਇਕ ਰਾਤ ਰੁਕ ਜਾ ਤੂੰ ਹੋਰ ਹਾਲ ਦੀ।
ਕੱਲ੍ਹ ਤੇਰੀ ਕਰਾਂਗੇ..........

3. ਤੈਨੂੰ ਜੇਹੜੀ ਢਾਲ ਉੱਤੇ ਬੜਾ ਮਾਣ ਆ।
ਵੇਖ ਲਾਂਗੇ ਇਸ ਵਿਚ ਕਿੰਨਾ ਤਾਣ ਆ।
ਫੇਰ ਤੂੰ ਲਿਆਵੀਂ ਹੋਰ ਇਹਦੇ ਨਾਲ ਦੀ।
ਕਲ ਤੇਰੀ ਕਰਾਂਗੇ.........

4. ਜਦੋਂ ਸਾਡੀ ਰਾਈਫਲੋਂ ਬਰੂਦ ਚਲਿਆ।
ਵੇਖ ਲਈਂ ਨਹੀਂ ਏਸ ਕੋਲੋਂ ਜਾਣਾ ਠੱਲਿਆ।
ਸਾਡੀ ਵੀ ਬੰਦੂਕ ਪੁੱਤਰੀ ਹੈ ਕਾਲ ਦੀ।
ਕੱਲ੍ਹ ਤੇਰੀ ਕਰਾਂਗੇ.........

5. ਹਰ ਹਥਿਆਰ ਲਗੇ ਸੋਹਣਾ ਜੱਗ ਦਾ।
ਪਰਖੋਂ ਬਗੈਰ ਤੇ ਪਤਾ ਨਹੀਂ ਲਗਦਾ।
ਵੇਖਣੇ ਨੂੰ ਸੋਹਣੀ ਤੇਜ ਹੈ ਜਲਾਲ ਦੀ।
ਕੱਲ੍ਹ ਤੇਰੀ ਕਰਾਂਗੇ.........

6. ਬਹੁਤੀ ਨਹੀਂ ਕੋਈ ਦੇਰ ਸਮਾਂ ਇਕ ਰਾਤ ਦਾ।
ਲਗ ਜੂ ਗਾ ਪਤਾ ਇਸ ਦੀ ਉਕਾਤ ਦਾ।
ਤੇਰੀ ਇਹ ਇੱਜ਼ਤ ਕਿਤਨੀ ਕੁ ਪਾਲਦੀ।
ਕੱਲ੍ਹ ਤੇਰੀ ਕਰਾਂਗੇ.........

7. ਅਸੀਂ ਵੀ ਬੰਦੂਕ ਵਧੀਆ ਲਿਆਵਾਂਗੇ।
ਜੀਹਦੇ ਨਾਲ ਢਾਲ ਤੇਰੀ ਅਜ਼ਮਾਵਾਂਗੇ।
ਜਿਹੜੀ ਨਿੱਤ ਰਹਿੰਦੀ ਐ ਸ਼ਿਕਾਰ ਭਾਲਦੀ।
ਕੱਲ੍ਹ ਤੇਰੀ ਕਰਾਂਗੇ.........

8. ਲਾਲ ਸਿੰਘ ਵਿਚ ਮਨ ਦੇ ਵਿਚਾਰਦਾ।
ਪਤਾ ਹੁੰਦਾ ਗੱਪਾਂ ਨਾ ਗੁਰਾਂ ਕੋ ਮਾਰਦਾ।
ਗੱਪਾਂ 'ਚ ਗਵਾ ਲੀ ਬਣੀ ਕਈ ਸਾਲ ਦੀ।
ਕੱਲ੍ਹ ਤੇਰੀ ਕਰਾਂਗੇ..........

9. ਹੱਛਾ ਲਾਲ ਸਿੰਘਾ ਬਈ ਮਿਲਾਂਗੇ ਕੱਲ੍ਹ ਨੂੰ।
ਕਰ ਲੈ ਅਰਾਮ ਛੱਕ ਅੰਨਜੱਲ ਨੂੰ।
ਪੁਸ਼ਟੀ ਹੋ ਜਾਣੀ ਗੱਲ ਕਹੇ ਖਿਆਲ ਦੀ।
ਕੱਲ੍ਹ ਤੇਰੀ ਕਰਾਂਗੇ ਪਰਖ ਢਾਲ ਦੀ।

ਗੁਰੂ ਕੀਆਂ ਸੰਗਤਾਂ ਗੁਰਦੇਵ ਤੋਂ ਆਗਿਆ ਲੈ ਕੇ ਅਰਾਮ ਕਰਨ ਲਈ ਤੁਰੀਆਂ ਤੇ ਕਿਆ ਸਿੱਖਾਂ ਨੇ ਆਖਿਆ, ਲਾਲ ਸਿੰਘਾਂ ਜੇ ਪਿਆਰ ਨਾਲ ਢਾਲ ਭੇਟਾ ਕੀਤੀ ਵੀ ਸੀ ਤੇ ਗੱਪ ਮਾਰਨ ਦੀ ਕੀ ਲੋੜ ਸੀ। ਭੇਟਾ ਤੇ ਤੇਰੀ ਚੰਗੀ ਮਾੜੀ ਜੋ ਵੀ ਸੀ ਗੁਰੂ ਘਰ ਪ੍ਰਵਾਨ ਹੋ ਜਾਣੀ ਸੀ ਪਰ ਜੋ ਇਹ ਜਿੱਦ ਗੁਰੂ ਜੀ ਨਾਲ ਕੀਤੀ ਇਹ ਕਿਵੇਂ ਪੁਗੇਗੀ। ਗੁਰੂ ਮਹਾਰਾਜ ਜੇ ਚਾਹੁੰਣ ਤਾਂ ਉਹ ਪਹਾੜ ਉਲਟਾ ਸਕਦੇ ਹਨ। ਤੇਰੀ ਢਾਲ ਦੀ ਕੀ ਉਕਾਤ ਹੈ ਮਹਾਰਾਜ ਦੀ ਬੰਦੂਕ 'ਚੋਂ ਨਿਕਲਿਆ ਫਾਇਰ ਰੋਕ ਲਵੇ। ਘਰ ਵਾਲੀ ਨੇ ਸਮਝਾਇਆ ਸਵਾਮੀ ਜੀ ਗੱਲ ਚੰਗੀ ਨਹੀਂ ਹੋਈ। ਭਾਈ ਲਾਲ ਸਿੰਘ ਨੂੰ ਗਲਤੀ ਮਹਿਸੂਸ ਹੋਣ ਲੱਗੀ। ਫਿਰ ਵੀ ਚੰਗਾ ਸੀ ਸਿਆਣਿਆਂ ਦਾ ਕਥਨ ਹੈ ਜੋ ਗਲਤੀ ਕਰਕੇ ਮੰਨ ਲਵੇ ਉਹ ਵੀ ਸਮਝਦਾਰ ਹੈ। ਗਲਤੀ ਹਰ ਮਨੁੱਖ ਕਰਦਾ ਹੈ ਪਰ ਮੰਨ ਲੈਣ ਵਾਲੇ ਬੜੇ ਥੋੜ੍ਹੇ ਹਨ। ਸਾਰਿਆਂ ਨੂੰ ਇਕੱਠਿਆ ਕਰਕੇ ਪੁੱਛਣ ਲੱਗਾ ਭਰਾਵੋ ਮਨੁੱਖ ਭੁਲਣਹਾਰ ਹੈ ਮੈਂ ਭੁਲ ਕਰ ਬੈਠਾ। ਪਰ ਹੁਣ ਇਸ ਦਾ ਹੱਲ ਕੀ ਹੈ। ਸਾਰਿਆਂ ਨੇ ਕਿਹਾ ਲਾਲ ਸਿੰਘਾ ਗੁਰੂ ਘਰ ਵਿਚ ਅਰਦਾਸ ਦੀ ਸਭ ਤੋਂ ਵੱਡੀ ਮਹਾਨਤਾ ਹੈ। ਇਉਂ ਕਰ ਹੁਣ ਪਿਆਰ ਅਤੇ ਸ਼ਰਧਾ ਨਾਲ ਗੁਰੂ ਕੀ ਦੇਗ ਅਤੇ ਲੰਗਰ ਤਿਆਰ ਕਰਕੇ ਪੰਜ ਸਿੰਘਾਂ ਨੂੰ ਘਰ ਸਦ ਕੇ ਹੱਥੀਂ ਸੇਵਾ ਕਰ ਲੈ ਫਿਰ ਗੁਰੂ ਕੇ ਸਿੱਖ ਅਰਦਾਸ ਕਰਨਗੇ। ਜੋ ਵੀ ਕੁਝ ਚਾਹੇਂਗਾ, ਤੇਰੇ ਮਨ ਦੀ ਉਹੋ ਇੱਛਾ ਪੂਰੀ

ਹੋਵੇਗੀ, ਗੁਰੂ ਕੇ ਸਿੱਖਾਂ ਨਾਲ ਬੈਠ ਕੇ ਵਿਚਾਰਾਂ ਇਉਂ ਹੋ ਰਹੀਆਂ ਹਨ-

1.

ਸਿੰਘਾਂ ਕੋਲ ਲਾਲ ਸਿੰਘ ਜਾ ਕੇ,
ਕਹਿੰਦਾ ਗਲ ਵਿਚ ਪਲਾ ਪਾ ਕੇ,
ਸਿੰਘੋ ਦੱਸੋ ਬਣਤ ਬਣਾ ਕੇ,
ਨਾ ਲਗਾਵੋ ਦੇਰੀ ਨੂੰ।
ਹੁਣ ਮੈਂ ਕੀ ਕਰਾਂ ਗੁਰਸਿੱਖੋ ਮੈਨੂੰ ਦੱਸ ਦਿਓ,
ਅਰਜ ਕਬੂਲੋ ਮੇਰੀ ਨੂੰ।

2.

ਤੈਨੂੰ ਲਾਲ ਸਿੰਘਾ ਸਮਝਾਈਏ,
ਤੈਨੂੰ ਸੋ ਜਹੀ ਇਕ ਸਣਾਈਏ,
ਸਿੰਘਾਂ ਤੋਂ ਅਰਦਾਸ ਕਰਾਈਏ,
ਹੁਣ ਤਾਂ ਇਕੋ ਵੱਲ ਆ।
ਆਪਣੇ ਮਨ ਵਿਚ ਰੱਖ ਤਸੱਲੀ ਲਾਲ ਸਿਹਾ ਡੋਲੀ ਨਾ,
ਅਰਦਾਸ ਵਿਚ ਬੜਾ ਬਲ ਆ।

3.

ਸਿੰਘੋ ਸੁਣਿਓ ਸੱਚ ਸਣਾਵਾਂ,
ਆਪਣੀ ਕੀਤੀ ਤੇ ਪਛਤਾਵਾਂ,
ਹੁਣ ਮੈਂ ਕਿਹੜੇ ਪਾਸੇ ਜਾਵਾਂ,
ਮੇਰਾ ਦਿਲ ਖਾਂਦਾ ਘੇਰੀ ਨੂੰ।
ਹੁਣ ਮੈਂ ਕੀ ਕਰਾਂ ਗੁਰਸਿੱਖੋ ਮੈਨੂੰ ਦੱਸ ਦਿਓ,
ਅਰਜ ਕਬੂਲੋ ਮੇਰੀ ਨੂੰ।

4.

ਆਪਣੇ ਘਰ ਪ੍ਰਸ਼ਾਦ ਬਣਾ ਲੈ,
ਪੰਜਾਂ ਸਿੰਘਾਂ ਤਾਈਂ ਛਕਾ ਲੈ,
ਉਨ੍ਹਾਂ ਤੋਂ ਅਰਦਾਸ ਕਰਾ ਲੈ,
ਗੱਲ ਜਾਂਣੀ ਚਲ ਆ।
ਆਪਣੇ ਮਨ ਵਿਚ ਰੱਖ ਤਸੱਲੀ ਲਾਲ ਸਿਹਾ ਡੋਲੀ ਨਾ
ਅਰਦਾਸ ਵਿਚ.......

5.

ਮੈਂ ਤਾਂ ਹੋ ਕੇ ਤੇ ਹੰਕਾਰੀ,
ਬਹੁਤੀ ਗੱਪ ਗੁਰਾਂ ਕੋਲ ਮਾਰੀ,
ਪਰ ਹੁਣ ਆਈ ਪਰਖ ਦੀ ਵਾਰੀ,
ਦਸੋ ਗੱਲ ਸੋਲ੍ਹਾਂ-ਸੇਰੀ ਨੂੰ।
ਹੁਣ ਮੈਂ ਕੀ ਕਰਾਂ ਗੁਰਸਿੱਖੋ ਮੈਨੂੰ ਦੱਸ ਦਿਓ,
ਅਰਦਾਸ ਵਿਚ.......

6.

ਉਥੇ ਘਾਟਾ ਨਹੀਂ ਕੋਈ ਔਂਦਾ,
ਜਿਥੇ ਸਿੱਖ ਅਰਦਾਸ ਕਰੌਂਦਾ,
ਉਹੋ ਕੁਝ ਹੁੰਦਾ ਜੋ ਵੀ ਚੌਂਹਦਾ,
ਦੁਖ ਜਾਂਦੇ ਟਲ ਆ।
ਆਪਣੇ ਮਨ ਵਿਚ ਰੱਖ ਤਸੱਲੀ ਲਾਲ ਸਿਹਾਂ ਡੋਲੀ ਨਾ,
ਅਰਦਾਸ ਵਿਚ.......

7.

ਗੋਲੀ ਜਦੋਂ ਗੁਰਾਂ ਦੀ ਚਲਣੀ,
ਇਹ ਨਹੀਂ ਢਾਲ ਮੇਰੀ ਨੇ ਝਲਣੀ,
ਉਹ ਤਾਂ ਹੋਜੂ ਛਲਣੀ ਛਲਣੀ,
ਉੱਡ ਜੂ ਇਕੋ ਵੇਰੀ ਨੂੰ।
ਹੁਣ ਮੈਂ ਕੀ ਕਰਾਂ ਗੁਰਸਿੱਖੋ ਮੈਨੂੰ ਦੱਸ ਦਿਓ,
ਅਰਜ਼ ਕਬੂਲੋ ਮੇਰੀ ਨੂੰ।

8.

ਜੇਕਰ ਏਨਾ ਕੰਮ ਤੂੰ ਕਰ ਗਿਆ,
ਤੇਰਾ ਕਾਜ ਸਮਝ ਲਈ ਸਰ ਗਿਆ,
ਤੇਰਾ ਡੁੱਬਦਾ ਬੇੜਾ ਤਰ ਗਿਆ,
ਇਹ ਮਮੂਲੀ ਗੱਲ ਆ।
ਆਪਣੇ ਮਨ ਵਿਚ ਰੱਖ ਤਸੱਲੀ ਲਾਲ ਸਿਹਾਂ ਡੋਲੀ ਨਾ,
ਅਰਦਾਸ ਵਿਚ.......

9.

ਜੋ ਵੀ ਆਖੋ ਕਰਮ ਕਮਾਵਾਂ,
ਹੁਣੇ ਮੈਂ ਸਿੰਘਾਂ ਤਾਈਂ ਬੁਲਾਵਾਂ,
ਸ਼ਰਧਾ 'ਨਾ ਪ੍ਰਸ਼ਾਦ ਛਕਾਵਾਂ,
ਧਾਰ ਕੇ ਦਲੇਰੀ ਨੂੰ।
ਹੁਣ ਮੈਂ ਕੀ ਕਰਾਂ ਗੁਰਸਿੱਖੋ ਮੈਨੂੰ ਦੱਸ ਦਿਓ,
ਅਰਜ਼ ਕਬੂਲੋ ਮੇਰੀ ਨੂੰ।

10.

ਪੰਜਾ ਅੱਗੇ ਗੁਰਾਂ ਦਾ ਡਹਿਜੂ,
ਇੱਜ਼ਤ ਤੇਰੀ ਵੀ ਫਿਰ ਰਹਿਜੂ,
ਗੱਲਾਂ 'ਗਿੱਲ ਦਲਬੀਰਾ' ਕਹਿਜੂ,
ਮਸਲਾ ਹੋਜੂ ਹੱਲ ਆ।
ਆਪਣੇ ਮਨ ਵਿਚ ਰੱਖ ਤਸੱਲੀ ਲਾਲ ਸਿਹਾਂ ਡੋਲੀ ਨਾ,
ਅਰਦਾਸ ਵਿਚ ਬੜਾ ਬਲ ਆ।

ਭਾਈ ਲਾਲ ਸਿੰਘ ਦੇ ਮਨ ਵਿਚ ਇਹ ਪੱਕੀ ਯਕੀਨਨ ਗੱਲ ਬੈਠ ਗਈ ਕਿ ਜੇ ਮੈਂ ਸ਼ਰਧਾ ਭਾਵਨਾ ਨਾਲ ਸੇਵਾ ਕਰਕੇ ਗੁਰੂ ਕੇ ਸਿੱਖਾਂ ਨੂੰ ਪ੍ਰਸੰਨ ਕਰ ਲਿਆ ਤਾਂ ਗੁਰੂ ਕੇ ਸਿੱਖਾਂ ਦੀ ਦਿਲੋਂ ਕੀਤੀ ਅਰਦਾਸ ਕਦੇ ਖਾਲ੍ਹੀ ਨਹੀਂ ਜਾਵੇਗੀ। ਮੇਰੀ ਇੱਜ਼ਤ ਵੀ ਗੁਰੂ-ਘਰ ਵਿਚ ਰਹਿ ਜਾਵੇਗੀ। ਘਰ ਵਾਲੀ ਨੂੰ ਸਾਰੀ ਗੱਲ ਦੱਸੀ। ਹੁਣ ਲਗਾ ਸਮਰੱਥਾ ਮੁਤਾਬਿਕ ਰਸਦਾਂ ਇਕੱਠੀਆਂ ਕਰਨ ਸਾਰਾ ਕੁਝ ਇਕੱਠਾ ਕਰਕੇ ਗੁਰੂ ਕੇ ਸਿੱਖਾਂ ਨੂੰ ਘਰ ਆਉਣ ਲਈ ਬੇਨਤੀ ਕੀਤੀ। ਰਾਤ ਹੋਈ ਨਿਤਨੇਮ ਕਰਕੇ ਕਈ ਵਿਚਾਰਾਂ ਮਨ ਵਿਚ ਲੈ ਕੇ ਅਰਾਮ ਕਰਨ ਲਈ ਲੇਟ ਗਿਆ। ਸੁਬ੍ਹਾ ਦਾ ਟਾਇਮ ਹੋਇਆ ਲਾਲ ਸਿੰਘ ਵਾਹਿਗੁਰੂ ਵਾਹਿਗੁਰੂ ਕਰਦਾ ਉਠਿਆ। ਉਠ ਕੇ ਖੂਹੇ 'ਚੋਂ ਜਲ ਕਢਿਆ ਬੜੇ ਹੀ ਪ੍ਰੇਮ ਨਾਲ ਇਸ਼ਨਾਨ ਕਰਕੇ ਸ਼ਰਧਾ ਭਾਵਨਾ ਨਾਲ ਚੌਕੜਾ ਮਾਰ ਕੇ ਬੈਠ ਗਿਆ ਸਵੇਰ ਵੇਲੇ ਦੀਆਂ ਬਾਣੀਆਂ ਦਾ ਪਾਠ ਕੀਤਾ ਪ੍ਰਵਾਰ ਨੂੰ ਉਠਾਇਆ। ਪ੍ਰਵਾਰ ਨੇ ਬਾਣੀ ਪੜ੍ਹੀ। ਸਵੇਰ ਵੇਲਾ ਹੋਇਆ ਤੇ ਹੁਣ ਸਾਰਾ ਪ੍ਰਵਾਰ ਲਗੇਗਾ ਗੁਰੂ ਕੇ ਸਿੱਖਾਂ ਲਈ ਪ੍ਰਸ਼ਾਦ ਤਿਆਰ ਕਰਨ। ਬੜੇ ਪਿਆਰ ਨਾਲ ਸਬਜ਼ੀਆਂ ਕਟੀਆਂ, ਦੇਗ ਤਿਆਰ ਕੀਤੀ ਗਈ। ਬੜਾ ਦਿਲ ਵਿਚ ਚਾਅ ਸੀ। ਜਿਹੜੀ ਸੇਵਾ ਦਿਲੋਂ ਲੈ ਕੇ ਕੀਤੀ ਜਾਵੇ ਉਸ ਦਾ ਅਨੰਦ ਹੀ ਸਾਧ-ਸੰਗਤ ਜੀ ਕੁਝ ਹੋਰ ਹੈ। ਜੋ ਬੱਧਾ ਮਜਬੂਰਨ ਸੇਵਾ ਕਰ ਰਿਹਾ ਹੋਵੇ ਉਸਨੂੰ ਹਜ਼ੂਰ ਨੇ ਕਿਸੇ ਅਰਥ 'ਚ ਨਹੀਂ ਗਿਣਿਆ।

"ਬੱਧਾ ਚੱਟੀ ਜੋ ਭਰੇ ਨਾ ਗੁਣ ਨਾ ਉਪਕਾਰ"

ਇਧਰ ਗੁਰੂ ਕੇ ਸਿੱਖ ਵੀ ਘਰ ਵਿਚ ਪਹੁੰਚ ਗਏ, ਪਿਆਰ ਨਾਲ ਫਤਿਹ ਬੁਲਾਈ ਗਈ, ਭਾਈ ਲਾਲ ਸਿੰਘ ਨੇ ਗੁਰੂ ਨੇ ਸਿਖਾਂ ਦਾ ਸਵਾਗਤ ਕੀਤਾ। ਪੰਗਤ ਵਿਚ ਬਿਠਾਇਆ ਹੱਥ ਸੁੱਚੇ ਕਰਵਾਏ ਗਏ। ਸਬਜੀਆਂ ਭਾਜੀਆਂ ਤਿਆਰ ਸਨ। ਘਰ ਵਾਲੀ ਨੇ ਪ੍ਰੇਮ ਨਾਲ ਹੌਲੇ ਹੌਲੇ ਗਰਮ ਫੁਲਕੇ ਤਿਆਰ ਕੀਤੇ ਭਾਈ ਲਾਲ ਸਿੰਘ ਗੁਰੂ ਕੇ ਸਿੱਖਾਂ ਨੂੰ ਗੁਰੂ ਕਾ ਰੂਪ ਜਾਣ ਕੇ ਪਿਆਰ ਨਾਲ ਸੇਵਾ ਇਉਂ ਕਰਨ ਲੱਗਾ :

## ਡਿਓੜ

1.

ਅਗਲਾ ਜਾਂ ਦਿਨ ਚੜ੍ਹਿਆ ਸਵੇਰ ਦਾ,
ਮਸਾਂ ਮੁਕੀ ਰਾਤ ਆ।
ਤਾਰਿਆਂ ਦੀ ਛਾਂਵੇਂ ਵਕਤ ਮਨੇਰ ਦਾ,
ਹੋਈ ਪ੍ਰਭਾਤ ਆ।
ਬੇਨਤੀ ਕਰੀ ਸੀ ਬੜੇ ਨਾਲ ਪਿਆਰ ਦੇ,
ਸਿੰਘ ਘਰੇ ਔਣ ਜੀ।
ਲੱਗਾ ਲਾਲ ਸਿੰਘ ਨਾਲ ਸਤਿਕਾਰ ਦੇ,
ਸੇਵਾ ਹੈ ਕਮੌਣ ਜੀ।

2.

ਆਪ ਹੱਥੀਂ ਕਢਿਆ ਖੂਹ 'ਚ ਜਲ ਆ,
ਗੁਰੂ ਕੇ ਪਿਆਰੇ ਨੇ।
ਰਜ ਕੇ ਤੇ ਨਹਾਤਾ ਉਹਨੇ ਮਲ ਮਲ ਆ,
ਬਝ ਗਏ ਨਜ਼ਾਰੇ ਨੇ।
ਸਿੱਖ ਨੇ ਗੁਰਾਂ ਨੂੰ ਦਿਲ ਤੋਂ ਚਤਾਰਦੇ,
'ਨਾ ਉਲ੍ਹਾਮੇ ਲੌਹਣ ਜੀ।
ਲੱਗਾ ਲਾਲ ਸਿੰਘ ਨਾਲ..........

3.

ਬੈਠ ਗਿਆ ਦਿਲ ਵਿਚ ਨਿਹਚਾ ਧਾਰ ਕੇ,
ਹੱਦ ਮੁਕੀ ਪ੍ਰੇਮ ਦੀ।
ਪੜ੍ਹੀ ਲਾਲ ਸਿੰਘ ਚੌਕੜੇ ਨੂੰ ਮਾਰ ਕੇ,
ਬਾਣੀ ਨਿਤਨੇਮ ਦੀ।
ਸਾਰੇ ਹੀ ਮੈਂਬਰ ਰਲ ਪ੍ਰਵਾਰ ਦੇ,
ਬਾਣੀ ਲਗੇ ਗੌਣ ਜੀ।
ਲੱਗਾ ਲਾਲ ਸਿੰਘ ਨਾਲ...........

4.

ਘਰ ਵਾਲੀ ਤਾਈਂ ਸੀ ਸਮੇਤ ਬੱਚਿਆਂ,
ਤੜਕੇ ਉਠਾ ਲਿਆ।
ਕਰੀ ਤਿਆਰ ਦੇਗ ਮਨੋਂ ਹੋ ਕੇ ਸੱਚਿਆ,
ਗੁਰਾਂ ਨੂੰ ਧਿਆ ਲਿਆ।
ਆਲੂ ਗੋਭੀ ਦਾਲੇ ਕਈ ਪ੍ਰਕਾਰ ਦੇ,
ਲਗ ਪਏ ਬਣੌਣ ਜੀ।
ਲੱਗਾ ਲਾਲ ਸਿੰਘ ਨਾਲ...........

5.

ਆਪ ਉਹਨੇ ਹੱਥੀਂ ਭਾਜੀਆਂ ਸੀ ਕੱਟੀਆਂ,
ਰੱਖ ਪ੍ਰੇਮ ਭਾਵਨਾ।
ਹੋ ਗਈਆਂ ਤਿਆਰ ਚੀਜ਼ਾਂ ਮਿੱਠੀਆਂ ਖੱਟੀਆਂ,
ਪੂਰੀ ਹੋਜੂ ਕਾਮਨਾ।

ਮੂਲੀਆਂ ਤੇ ਖੀਰੇ ਨਾਲ ਨੇ ਅਚਾਰ ਦੇ,
ਲੱਗਾ ਵਰਤੌਣ ਜੀ।
ਲੱਗਾ ਲਾਲ ਸਿੰਘ ਨਾਲ..........

6.

ਬੜੇ ਸੀ ਪ੍ਰੇਮ 'ਨਾ' ਬਠਾਈਆਂ ਪੰਗਤਾਂ,
ਆਪ ਵਰਤਾਉਂਦਾ ਹੈ।
ਧੰਨ ਹੈ ਗੁਰੂ ਕਾ ਸਿੱਖ ਕਹਿਣ ਸੰਗਤਾਂ,
ਕਿਆ ਅਨੰਦ ਆਉਂਦਾ ਹੈ।
ਫੁਲਕੇ ਗਰਮ ਹੌਲੇ ਹੌਲੇ ਭਾਰ ਦੇ,
ਜੈਸੇ ਸਿੱਖ ਚਾਹੁਣ ਜੀ।
ਲੱਗਾ ਲਾਲ ਸਿੰਘ ਨਾਲ..........

7

ਸੇਵਾ ਜੋ ਹੈ ਨਾਲ ਭਾਵਨਾ ਤੇ ਸ਼ਰਧਾ,
ਉਹ ਨਜ਼ਾਰਾ ਹੋਰ ਆ।
ਜਿਹੜਾ ਡੰਨ ਫਸਿਆ ਫਸਾਇਆ ਭਰਦਾ,
ਬੱਧਿਆ ਲਹੌਰ ਆ।
ਸੇਵਾ ਪ੍ਰਵਾਨ ਦਰ ਕਰਤਾਰ ਦੇ,
ਜੋ ਪ੍ਰੇਮ 'ਨਾ ਛਕੌਣ ਜੀ।
ਲੱਗਾ ਲਾਲ ਸਿੰਘ ਨਾਲ..........

8.

ਸਿੱਖਾਂ ਵਿਚ ਆਪ ਨੇ ਗੁਰੂ ਜੀ ਵਸਦੇ,
ਗੁਰੂ ਸਾਹਿਬ ਕਹਿੰਦੇ ਨੇ।

ਸਿੱਖ ਮੇਰਾ ਰੂਪ ਹੈ ਗੁਰੂ ਜੀ ਦਸਦੇ,
ਖਾਲਸੇ 'ਚ ਰਹਿੰਦੇ ਨੇ।
ਖਾਲਸੇ ਦੀ ਸੇਵਾ ਗੁਰੂ ਸੇਵਾ ਧਾਰਦੇ,
ਲਗਿਆ ਨਭੌਣ ਜੀ।
ਲੱਗਾ ਲਾਲ ਸਿੰਘ ਨਾਲ.......

9.

ਕੀਤਾ ਅਰਦਾਸਾ ਹੈ ਗੁਰੂ ਕੇ ਪਿਆਰਿਆਂ,
ਦੋਵੇਂ ਹੱਥ ਬੰਨ੍ਹ ਕੇ।
ਕਰੋ ਪ੍ਰਵਾਨ ਆਖਿਆ ਹੈ ਸਾਰਿਆਂ,
ਜੋਦੜੀ ਨੂੰ ਮੰਨ ਕੇ।
ਜਿੱਤ ਹੋਵੇ ਸਿੱਖ ਦੀ ਨਾ ਕਦੇ ਹਾਰਦੇ,
ਦਲਬੀਰੇ ਗੌਣ ਜੀ।
ਲਾਲ ਸਿੰਘ ਲੱਗਾ ਨਾਲ ਸਤਿਕਾਰ ਦੇ
ਸੇਵਾ ਹੈ ਕਮੌਣ ਜੀ

ਗੁਰੂ ਕੇ ਸਿੱਖਾਂ ਦੀ ਸੇਵਾ ਭਾਈ ਲਾਲ ਸਿੰਘ ਤੇ ਪ੍ਰਵਾਰ ਨੇ ਤਨੋਂ ਮਨੋਂ ਹੋ ਕੇ ਏਨੀ ਕੀਤੀ ਕਿ ਗੁਰੂ ਕੇ ਸਿੱਖ ਬਹੁਤ ਹੀ ਪ੍ਰਸੰਨ ਹੋਏ, ਹੁਣ ਗੁਰੂ ਕੇ ਸਿੱਖਾਂ ਦੇ ਹੱਥ ਸੁੱਚੇ ਕਰਵਾਏ ਗਏ ਤੇ ਫੇਰ ਮਰਿਯਾਦਾ ਅਨੁਸਾਰ ਗੁਰੂ ਕੇ ਸਿੱਖਾਂ ਨੇ ਤਨੋਂ ਮਨੋਂ ਹੋ ਕੇ ਦਸ ਪਾਤਸ਼ਾਹੀਆਂ ਤੇ ਸਤਗੁਰੂ ਗੁਰੂ ਗ੍ਰੰਥ ਸਾਹਿਬ ਜੀ ਦਾ ਧਿਆਨ ਧਰ ਕੇ ਅਰਦਾਸ ਬੇਨਤੀ ਕੀਤੀ ਕਿ ਹੇ ਮਹਾਰਾਜ ਸਿੱਖ ਦੇ ਮਨ ਦੀ ਜੋ ਵੀ ਸ਼ਰਧਾ ਭਾਵਨਾ ਹੈ ਜੋ ਵੀ ਇੱਛਾ ਹੈ ਪੂਰੀ ਕਰਨਾ ਜੀ।

ਨਾਨਕ ਨਾਮ ਚੜ੍ਹਦੀ ਕਲਾ। ਤੇਰੇ ਭਾਣੇ ਸਰਬੱਤ ਦਾ ਭਲਾ॥

ਭਾਈ ਲਾਲ ਸਿੰਘ ਤੇ ਸਾਰਾ ਪ੍ਰਵਾਰ ਇਕ ਮਨ ਇਕ ਚਿਤ ਇਕਾਗਰ ਹੋ

ਕੇ ਅਰਦਾਸ ਵਿਚ ਸ਼ਾਮਲ ਸਨ।

ਬਿਰਥੀ ਕਦੇ ਨਾ ਹੋਵਣੀ ਜਨਿ ਕੀ ਅਰਦਾਸਿ॥

ਸਿੱਖ ਦੀ ਅਰਦਾਸ ਪ੍ਰਵਾਨ ਹੋ ਗਈ, ਕਹਿੰਦੇ ਨੇ ਅਰਦਾਸ ਤਾਂ ਪਸ਼ੂ ਪੰਛੀ ਵੀ ਕਰੇ ਤਾਂ ਪ੍ਰਵਾਨ ਹੋ ਜਾਂਦੀ ਹੈ। ਪੁਰਾਤਨ ਕਹਾਣੀ ਹੈ ਕਿ ਆਲ੍ਹਣੇ ਵਿਚ ਇਕ ਘੁੱਗੀ ਬੈਠੀ ਸੀ ਸ਼ਿਕਾਰੀ ਤੀਰ ਕਮਾਨ ਲੈ ਕੇ ਆ ਗਿਆ ਘੁੱਗੀ ਉੱਡਣ ਲੱਗੀ ਕੀ ਵੇਖਿਆ ਉਪਰ ਬਾਜ਼ ਉੱਡ ਰਿਹਾ ਹੈ ਤਾਂ ਦੋਹਾਂ ਪਾਸੇ ਮੌਤ ਵੇਖ ਘੁੱਗੀ ਨੇ ਅਰਦਾਸ ਕੀਤੀ। ਕਵੀ ਕਹਿੰਦਾ ਹੈ-

ਉਡ ਜਾਨ ਕੀ ਬਾਤ ਸੁਜਾਨ ਕਹੁੰ ਨਰ ਕਾਢ ਕਮਾਨ ਕੀਆ ਸਰ ਰੇ।
ਤੇਰੇ ਊਪਰ ਊਪਰ ਬਾਜ਼ ਫਿਰੇ ਅਬ ਕੌਣ ਸਹਾਈ ਬਿਨਾਂ ਹਰ ਰੇ।
ਹੇਰੀ ਕੇ ਪਾਓ ਭੁਝੰਗ ਡਸਿਓ ਛੁਟ ਬਾਜ ਕੇ ਬਾਨ ਲੱਗਾ ਫਰ ਰੇ।
ਸਮਝਾਏ ਰਹੀ ਕਪਟੀ ਮਨ ਕੋ ਜਿਨ ਨਾਮ ਜਪਿਓ ਤਿਨ ਕਿਓਂ ਡਰ ਰੇ।

ਅਰਦਾਸ ਪ੍ਰਵਾਨ ਹੋਈ, ਵਰਮੀ ਵਿਚੋਂ ਇਕ ਸੱਪ ਨਿਕਲਿਆ ਉਹਨੇ ਸ਼ਿਕਾਰੀ ਦੇ ਪੈਰ ਉਤੇ ਡੰਗ ਮਾਰਿਆ। ਸ਼ਿਕਾਰੀ ਡਿੱਗਾ ਕਮਾਨ ਵਿਚੋਂ ਤੀਰ ਛੁੱਟ ਕੇ ਉਪਰ ਬਾਜ ਦੇ ਖੰਬਾਂ ਵਿਚ ਜਾ ਲੱਗਾ। ਦੋਵੇਂ ਦੁਸ਼ਮਣ ਮਰ ਗਏ। ਅਰਦਾਸ ਵਿਚ ਏਨੀ ਸ਼ਕਤੀ ਹੈ। ਦਿਨ ਚੜ੍ਹਿਆ ਭਾਈ ਲਾਲ ਸਿੰਘ ਢਾਲ ਲੈ ਕੇ ਹਾਜਰ ਹੋਇਆ। ਗੁਰਦੇਵ ਦੇ ਹੁਕਮ ਨਾਲ ਗੁਰੂ ਕਾ ਨਿਸ਼ਾਨਚੀ ਸਿੱਖ ਭਾਈ ਆਲਮ ਸਿੰਘ ਰਫਲ ਲੈ ਆ ਗਿਆ। ਵਾਰੀ ਵਾਰੀ ਤਿੰਨ ਨਿਸ਼ਾਨੇ ਲਾਏ ਗਏ ਪਰ ਇਕ ਵੀ ਨਹੀਂ ਲੱਗਾ। ਹਜ਼ੂਰ ਕਹਿਣ ਲੱਗੇ ਭਾਈ ਆਲਮ ਸਿੰਘ ਜੀ ਕੀ ਕਾਰਨ ਹੈ। ਅੱਜ ਨਿਸ਼ਾਨਾ ਕਿਉਂ ਨਹੀਂ ਲਗਦਾ। ਰਫਲ ਸਾਡੇ ਹੱਥ ਦਿਓ-



# ਗੱਡੀ

ਜਦੋਂ ਦਿਨ ਅਗਲਾ ਸੀ ਚੜ੍ਹਿਆ, ਜੁੜੀਆਂ ਤਮਾਮ ਸੰਗਤਾਂ
ਲਾਲ ਸਿੰਘ ਵੀ ਢਾਲ ਲੈ ਕੇ ਆ ਗਿਆ, ਹੋਣੀ ਐ ਪਰਖ ਜੇਸ ਦੀ
ਗੁਰੂ ਸਾਹਿਬ ਨੇ ਵੀ ਰਫਲ ਮੰਗਾਈ, ਜੇਸ 'ਨਾ ਨਿਸ਼ਾਨਾ ਮਾਰਨਾ
ਆਲਮ ਸਿੰਘ ਜੋ ਗੁਰਾਂ ਦਾ ਪਿਆਰਾ ਹੋ ਗਿਆ ਹੁਕਮ ਉਸ ਨੂੰ
ਉਤੇ ਢਾਲ ਦੇ ਨਿਸ਼ਾਨਾ ਲਾਵੇ, ਕਰੀ ਸੀ ਤਿਆਰੀ ਸਿੰਘ ਨੇ
ਲਾਲ ਸਿੰਘ ਵੀ ਖੜਾ ਸੀ ਹੱਥ ਜੋੜ ਕੇ, ਦਿਲ ਵਿਚ ਕਰੇ ਜੋਦੜੀ
ਲਾਜ ਰੱਖ ਲਈਂ ਪਾਤਸ਼ਾਹ ਮੇਰੀ, ਚਰਨਾਂ ਦੀ ਧੂੜ ਜਾਣਕੇ
ਬੰਦਾ ਭੁਲਦਾ ਹਮੇਸ਼ਾ ਆਇਆ, ਲੈਣਾ ਤੂੰ ਬਖਸ਼ ਪਾਤਸ਼ਾਹ!
ਜੇਵੇਂ ਲਜਿਆ ਦਰੋਪਤਾਂ ਦੀ ਰੱਖ ਲਈ, ਅੱਜ ਮੇਰੀ ਲਾਜ ਰੱਖ ਲਈਂ
ਆਵੋ ਵੇਖੀਏ ਫੇਰ ਕੀ ਹੋਇਆ, ਤਿੰਨ ਫਾਇਰ ਕੀਤੇ ਢਾਲ ਤੇ
ਪਰ ਇਕ ਵੀ ਨਿਸ਼ਾਨਾ ਨਹੀਂ ਲਗਿਆ, ਹੋ ਗਈਆਂ ਹੈਰਾਨ ਸੰਗਤਾਂ!
ਗੁਰੂ ਸਾਹਿਬ ਨੇ ਰਫਲ ਹੱਥ ਫੜ ਲਈ, ਆਪ ਸੀ ਨਿਸ਼ਾਨਾ ਲੌਣ ਲਈ
ਕਹਿੰਦੇ ਵੇਖੀਏ ਨਿਸ਼ਾਨਾ ਕਿਉਂ ਨਹੀਂ ਲਗਦਾ, ਅਸਲੀ ਟਿਕਾਣੇ ਤੇ
ਸਾਡਾ ਸਿੱਖ ਸੀ ਨਿਸ਼ਾਨਚੀ ਭਾਰਾ, ਕਦੇ ਨਹੀਂ ਨਿਸ਼ਾਨਾ ਉਕਿਆ
ਜਦੋਂ ਗੁਰਾਂ ਨੇ ਨਜ਼ਰ ਆਪ ਮਾਰੀ, ਢਾਲ ਉਤੇ ਕੀ ਨੇ ਵੇਖਦੇ
ਪੰਜਾ ਗੁਰੂ ਨਾਨਕ ਜੀ ਦਾ ਲਗਿਆ, ਜੀਹਦੇ 'ਨਾ ਪਹਾੜ ਰੋਕਿਆ
ਏਨੀ ਵਿਚ ਅਰਦਾਸ ਦੇ ਹੈ ਸ਼ਕਤੀ, ਜੋ ਵੀ ਰੱਖ ਨਿਹਚਾ ਭਾਵਨਾ
ਕਰਦੇ, ਕਰਦੇ, ਬੇੜੇ ਨੇ ਪ੍ਰੇਮੀਆਂ ਦੇ ਸਦਾ ਤਰਦੇ।

ਗੁਰਦੇਵ ਜੀ ਨੇ ਰਫਲ ਆਪਣੇ ਹੱਥ ਵਿਚ ਲੈ ਕੇ ਜਦ ਢਾਲ ਵੱਲ ਵੇਖਿਆ ਤਾਂ ਢਾਲ ਦੇ ਉਤੇ ਗੁਰੂ ਨਾਨਕ ਦੇਵ ਮਹਾਰਾਜ ਜੀ ਦਾ ਪੰਜਾ

ਲੱਗਿਆ ਸੀ। ਹਜ਼ੂਰ ਨੇ ਭਾਈ ਲਾਲ ਸਿੰਘ ਨੂੰ ਛਾਤੀ ਨਾਲ ਲਾ ਕੇ ਆਖਿਆ ਪੁੱਤਰਾ ਜਿੰਨੀ ਨਿਮਰਤਾ ਹੁਣ ਆਈ ਹੈ। ਜੇਕਰ ਪਹਿਲਾ ਹੀ ਇਸ ਤਰ੍ਹਾਂ ਹੁੰਦਾ ਤਾਂ ਗੱਲ ਇਥੇ ਤਕ ਨਾ ਅੱਪੜਦੀ ਗੁਰੂ ਘਰ ਵਿਚ ਹਮੇਸ਼ਾਂ ਹੀ ਨਿਮਰਤਾ ਨੂੰ ਮਾਣ ਮਿਲਦਾ ਹੈ।

## ਨੋਟ :-

ਗੁਰੂ ਪਿਆਰੀ ਸਾਧਸੰਗਤ ਜੀ ਦੇ ਸਾਹਮਣੇ ਮੈਂ ਜੋ ਇਤਿਹਾਸਕ ਲੜੀ ਰੱਖ ਰਿਹਾ ਹਾਂ ਇਹ ਪੂਰਬ ਦੇ ਇਲਾਕੇ ਤੋਂ ਆਏ ਇਕ ਸਿੱਖ ਲਾਲ ਸਿੰਘ ਜੀ ਦੀ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਵੇਲੇ ਤੋਂ ਹੀ ਸਿੱਖੀ ਦਾ ਬੋਲ-ਬਾਲਾ ਬੜੀ ਦੂਰ ਦੂਰ ਤਕ ਹੋ ਚੁੱਕਾ ਸੀ। ਪਰ ਬਦ-ਕਿਸਮਤੀ ਕਿ ਅਸੀਂ ਸਿੱਖ ਹੁੰਦੇ ਹੋਏ ਵੀ ਸਿੱਖ ਕਬੀਲਿਆਂ ਤੋਂ ਹੀ ਨਾਵਾਕਿਫ ਹਾਂ। ਜਿਨ੍ਹਾਂ ਨੇ ਸਿੱਖ ਧਰਮ ਲਈ ਲੱਖਾਂ ਕੁਰਬਾਨੀਆਂ ਕੀਤੀਆਂ ਹਨ। ਸੋ ਬੇਨਤੀ ਸਾਹਿਤ ਥੋੜ੍ਹੀ ਜਿਹੀ ਝਾਤ-

1. ਵਣਜਾਰੇ ਸਿੱਖ :- ਭਾਈ ਮਨਮੁਖ ਜੀ ਗੁਰੂ ਨਾਨਕ ਦੇਵ ਜੀ ਦੇ ਪਹਿਲੇ ਸਿੱਖ ਸਨ, ਜਿਨ੍ਹਾਂ ਲੰਕਾਂ ਦੇ ਰਾਜੇ ਸ਼ਿਵਨਾਭ ਨੂੰ ਸਿੱਖ ਬਣਾ ਸਿੱਖੀ ਹਿੰਦੋਸਤਾਨ ਤੋਂ ਬਾਹਰ ਫੈਲਾਈ।
2. ਗਵਾਲੀਅਰ ਦਾ ਦਰੋਗਾ ਹਰੀਦਾਸ ਜੋ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਪੂਰੀ ਖਬਰ ਦਿਆ ਕਰਦਾ ਸੀ।
3. ਨੌਵੇਂ ਪਾਤਸ਼ਾਹ ਜੀ ਦੀ ਸ਼ਹੀਦੀ ਵੇਲੇ ਭਾਈ ਲੱਖੀ ਸ਼ਾਹ ਵਣਜਾਰੇ ਨੇ ਕਿੰਨੀ ਕੁਰਬਾਨੀ ਕੀਤੀ ਆਪਣਾ ਘਰ ਹੀ ਮਹਾਰਾਜ ਦੇ ਸਸਕਾਰ ਵੇਲੇ ਅਗਨ ਭੇਟ ਕਰ ਦਿੱਤਾ।
4. ਭਾਈ ਮਨੀ ਸਿੰਘ ਜੀ ਵਰਗਿਆਂ ਨੇ ਸਿੱਖੀ ਬਦਲੇ ਬੰਦ-ਬੰਦ ਕਟਵਾ ਲਿਆ ਔਰ, ਕਿੰਨੇ ਵਿਦਿਵਾਨ ਪੁਰਖ ਸਨ ਅਤੇ ਬਾਕੀ ਪ੍ਰਵਾਰ ਨੇ ਕਿੰਨੀਆਂ ਸ਼ਹੀਦੀਆਂ ਦਿੱਤੀਆਂ।
5. ਵਣਜਾਰੇ 40 ਸਿੱਖਾਂ ਨੂੰ 11 ਅਕਤੂਬਰ 1711 ਈ: ਵਿਚ ਸਿੱਖੀ ਨਾ ਛੱਡਣ

ਕਰਕੇ ਸ਼ਹੀਦ ਕੀਤਾ ਗਿਆ।

6. ਸ਼ਿਕਲੀਗਰ : ਭਾਈ ਜੇਠਾ ਜੀ, ਭਾਈ ਵਿਧੀ ਚੰਦ ਜੀ ਸਭ ਤੋਂ ਪਹਿਲਾਂ ਭਾਈ ਕੇਹਰ ਸਿੰਘ ਰਾਜਪੂਤ ਕਾਰੀਗਰ ਨੂੰ ਲੈ ਕੇ ਆਏ ਸਨ ਜੋ ਬਹੁਤ ਵਧੀਆ ਹਥਿਆਰ ਬਣਾਉਂਦਾ ਸੀ ਜੋ ਬਹੁਤ ਪ੍ਰਵਾਰ ਲੈ ਕੇ ਛੇਵੇਂ ਪਾਤਸ਼ਾਹ ਦੇ ਦਰਬਾਰ ਵਿਚ ਆਇਆ ਤੇ ਮਹਾਰਾਜ ਦੇ ਜੰਗੀ ਯੋਧੇ ਬਣੇ।

ਕਲਗੀਧਰ ਦਸਮੇਸ਼ ਪਿਤਾ ਜੀ ਕਾਰੀਗਰੀ ਵੇਖ ਸ਼ਿਕਲੀਗਰ ਦਾ ਖਿਤਾਬ ਦਿੱਤਾ। ਜੰਗ ਵਿਚ ਬਹਾਦਰੀ ਵੇਖ ਲਾਡਲੇ ਦਾ ਖਿਤਾਬ ਇਹਨਾਂ ਦਾ ਮੁਖੀ ਰਾਮ ਚੰਦ ਅੰਮ੍ਰਿਤ ਛੱਕ ਕੇ ਰਾਮ ਸਿੰਘ ਬਣਿਆ, ਪੰਜਾਂ ਪਿਆਰਿਆਂ ਤੋਂ ਬਾਅਦ ਇਹ ਪੰਜਾਂ ਮੁਕਤਿਆਂ ਵਿਚ ਸੀ ਇਸ ਦਾ ਪਿੰਡ ਬੁਧਿਆਣਾ ਸੀ।

7. ਸਤਨਾਮੀਏ ਸਿੱਖ :- ਔਰੰਗਜ਼ੇਬ ਨੇ 1667 ਵਿਚ ਟੈਕਸ 5% ਲਾਇਆ 9 ਅਪ੍ਰੈਲ 1669 ਮੰਦਰ ਢਾਉਣ ਦਾ ਐਲਾਨ ਕੀਤਾ।

ਗੁਰੂ ਤੇਗ ਬਹਾਦਰ ਸਾਹਿਬ ਨੇ—

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨੁ॥

ਦਾ ਹੋਕਾ ਦਿੱਤਾ। ਸਤਨਾਮੀਏ ਸਿੱਖਾਂ ਔਰੰਗਜ਼ੇਬ ਵਿਰੁੱਧ ਜੰਗਾਂ ਲੜੀਆਂ ਇਹਨਾਂ ਦਾ ਮੁਖੀ ਜਗਜੀਵਨ ਦਾਸ ਸੀ। ਸੋ ਐਸੇ ਕਿੰਨੇ ਹੀ ਹੋਰ ਸਿੱਖ ਫਿਰਕੇ ਹਨ। ਥੋੜ੍ਹਾ ਜਿਹਾ ਵੇਰਵੇ ਸਾਹਿਤ।

| | |
|---|---|
| 1. ਪੰਜਾਬ, ਕਸ਼ਮੀਰ, ਹਰਿਆਣਾ, ਦਿੱਲੀ | ਗਿਣਤੀ 2 ਕਰੋੜ |
| 2. ਸਿਕਲੀਗਰ ਸਿੱਖ - ਮਹਾਰਾਸ਼ਟਰ ਆਧਰਾ, ਕਰਨਾਟਕਾ, ਮੱਧ ਪ੍ਰਦੇਸ਼ | ਗਿਣਤੀ 4 ਕਰੋੜ |
| 3. ਵਣਜਾਰੇ ਸਿੱਖ - ਮਹਾਰਾਸ਼ਟਰ, ਮੱਧ ਪ੍ਰਦੇਸ਼, ਉਤਰ ਪ੍ਰਦੇਸ਼, ਪੰਜਾਬ | ਗਿਣਤੀ 5 ਕਰੋੜ |
| 4. ਸਤਨਾਮੀਏ ਸਿੱਖ - ਛਤੀਸਗੜ੍ਹ, ਝਾਰਖੰਡ, ਬੰਗਾਲ, ਮੱਧ ਪ੍ਰਦੇਸ਼ | ਗਿਣਤੀ 1 ਕਰੋੜ |
| 5. ਜੌਹਰੀ ਸਿੱਖ - ਮਹਾਰਾਸ਼ਟਰ | ਗਿਣਤੀ 20 ਹਜ਼ਾਰ |

| | |
|---|---|
| 6. ਅਸਾਮੀ ਸਿੱਖ - ਅਸਾਮ ਦੇ 20 ਪਿੰਡ | ਗਿਣਤੀ 20 ਹਜ਼ਾਰ |
| 7. ਬਿਹਾਰੀ ਸਿੱਖ - ਕਿਸਨਗੰਜ, ਪਟਨਾ ਬਿਹਾਰ | ਗਿਣਤੀ 20 ਹਜ਼ਾਰ |
| 8. ਥਾਰੂ ਸਿੱਖ - ਬਿਜਨੌਰ, ਉੱਤਰ ਪ੍ਰਦੇਸ਼ | ਗਿਣਤੀ 20 ਹਜ਼ਾਰ |
| 9. ਲਾਮੇ ਸਿੱਖ, ਕਰਮਾਪਾ ਤੇ ਨਈਮਾਪਾ ਤਿਬਤੀ ਮੂਲ - | ਗਿਣਤੀ 1 ਲੱਖ |
| 10. ਸਿੰਧੀ ਸਿੱਖ - ਮਹਾਰਾਸ਼ਟਰ, ਗੁਜਰਾਤ, ਰਾਜਸਥਾਨ | ਗਿਣਤੀ 2 ਲੱਖ |
| 11 ਬਾਕੀ ਹੋਰ ਸਿੱਖ | ਗਿਣਤੀ 10 ਲੱਖ |
| ਕੁਲ ਜੋੜ | 12.22 ਕਰੋੜ |

ਸੋ ਇਹਨਾਂ ਦਾ ਖਿਆਲ ਰਖਣਾ ਕੌਮ ਦੀ ਜੁਮੇਂਵਾਰੀ ਹੈ ਤਾਂ ਕਿ ਹੌਲੀ ਹੌਲੀ ਇਹ ਸਿੱਖੀ ਨੂੰ ਭੁੱਲ ਹੀ ਨਾ ਜਾਣ।

ਕਵੀਸ਼ਰ ਦਲਬੀਰ ਸਿੰਘ

-ਸਮਾਪਤ-

